DATE

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰਮੁਖਿ ਨਾਮੁ ਦਾਨੁ ਇਸਨਾਨੁ

ਗੁਰਮੁਖਿ
ਸਫਲ ਜਨੰਮੁ
ਜਗ ਵਿਚਿ ਆਇਆ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

NO.
DATE

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

ਭਈ ਪਰਾਪਤਿ ਮਾਨੁਖ ਦੇਹੁਰੀਆ ।
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।

ਇਕ ਥਾਂ ਇਸ ਤਰ੍ਹਾਂ ਵੀ ਲਿਖਦੇ ਹਨ

ਕਈ ਜਨਮ ਭਏ ਕੀਟ ਪਤੰਗਾ ॥
ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥
ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
ਚਿਰੰਕਾਲ ਇਹ ਦੇਹ ਸੰਜਰੀਆ ॥

ਗਜ = ਹਾਥੀ
ਕੁਰੰਗਾ = ਹਿਰਨ
ਹੈਵਰ = ਘੋੜੇ
ਬ੍ਰਿਖ = ਬੈਲ
ਸੰਜਰੀਆ = ਪਰਾਪਤ ਹੋਈ ਹੈ

ਭਾਵ ਇਹ ਹੈ ਕਿ ਸਤਿਗੁਰੂ ਜੀ ਸਾਨੂੰ ਚਿਤਾਵਨੀ ਦੇਂਦੇ ਹਨ ਕਿ ਹੇ ਜੀਵ

ਫਫਾ ਫਿਰਤ ਫਿਰਤ ਤੂ ਆਇਆ ॥
ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥

ਹੇ ਜੀਵ, ਚੌਰਾਸੀ ਲੱਖ ਜੂਨਾਂ ਵਿਚ ਭ੍ਰਮਣ ਪਿਛੋਂ ਤੈਨੂੰ ਇਹ ਮਨੁਖ ਜਨਮ ਪਰਾਪਤ ਹੋਇਆ ਹੈ । ਸਿਰਫ਼ ਇਸੇ ਮਨੁਖ ਜਨਮ ਵਿਚ ਹੀ ਤੇਰਾ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ ਨਹੀਂ ਤਾਂ

ਚਾਰਿ ਪਾਵ ਦੁਇ ਸਿੰਗ ਗੁੰਗ ਮੁਖ, ਤਬ ਕੈਸੇ ਗੁਨ ਗਈਹੈ ॥

ਹੇ ਜੀਵ, ਤੂੰ ਕੁਝ ਉੱਦਮ ਕਰ, ਨਹੀਂ ਤਾਂ

ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥

ਹੁਣ ਸਵਾਲ ਉੱਠਦਾ ਹੈ ਕਿ ਜੀਵ ਦਾ ਪ੍ਰਭੂ ਨਾਲ ਮਿਲਾਪ ਕਿਸਤਰ੍ਹਾਂ ਹੋਵੇ ? ਇਸ ਦਾ ਠੀਕ ਠੀਕ ਉੱਤਰ ਤਾਂ ਓਹੀ ਦੇ ਸਕਦਾ ਹੈ ਜਿਹੜਾ ਆਪ ਪ੍ਰਭੂ ਨਾਲ ਮਿਲਿਆ ਹੋਵੇ ਜਾਂ ਇਸਤਰ੍ਹਾਂ ਕਹਿ ਲਉ ਕਿ ਪ੍ਰਭੂ ਨਾਲ ਮਿਲਾਪ ਕਰਨ ਵਾਲੇ ਖਾਹਸ਼ਮੰਦ ਨੂੰ ਪ੍ਰਭੂ ਨਾਲ ਮਿਲੇ ਹੋਇ ਰਹਬਰ ਦੀ ਲੋੜ ਹੈ । ਇਸੇ ਰਹਬਰ ਨੂੰ ਹੀ ਗੁਰੂ , ਪੀਰ ਜਾਂ ਸਤਿਗੁਰੂ ਕਹਿਆ ਜਾਂਦਾ ਹੈ ਤਾਂਹੀ ਤਾਂ ਲਿਖਿਆ ਹੈ

**ਬਿਨੁ ਸਤਿਗੁਰ ਕਿਨੈ ਨ ਪਾਇਓ**
**ਬਿਨੁ ਸਤਿਗੁਰ ਕਿਨੈ ਨ ਪਾਇਆ ॥**

ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :-

**ਹਉ ਹਉ ਕਰਤ ਬੰਧਨ ਮਹਿ ਪਰਿਆ**
**ਨਹ ਮਿਲੀਐ ਇਹ ਜੁਗਤਾ ॥**

ਫਿਰ ਇਹ ਹਉਮੈਂ ਭੀਤਿ ( ਹਉਮੈਂ ਦੀ ਕੰਧ ) ਦੂਰ ਕਿਸਤਰ੍ਹਾਂ ਹੁੰਦੀ ਹੈ ? ਉੱਤਰ ਮਿਲਦਾ ਹੈ

**ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**

ਅਥਵਾ

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ** ਇਤੁ ਸੰਜਮਿ ਦੁਖ ਜਾਹਿ ॥

ਇਥੋਂ ਪਤਾ ਲਗਦਾ ਹੈ ਕਿ ਜਿਸ ਹਉਮੈਂ ਨੇ ਸਾਨੂੰ ਪ੍ਰਭੂ ਨਾਲੋਂ ਵਿਛੋੜਿਆ ਹੋਇਆ ਹੈ ਉਹ ਸਬਦ ਦੀ ਕਮਾਈ ਕਰਨ ਨਾਲ ਅਥਵਾ ਨਾਮ ਜਪਣ ਨਾਲ ਦੂਰ ਹੁੰਦੀ ਹੈ । ਹੁਣ ਸਵਾਲ ਇਹ ਉੱਠਦਾ ਹੈ ਕਿ ਜਿਸ ਨਾਮ ਦੇ ਜਪਣ ਨਾਲ ਹਉਮੈ ਦੂਰ ਹੁੰਦੀ ਹੈ ਅਤੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ ਉਹ ਨਾਮ ਮਿਲਦਾ ਕਿਥੋਂ ਹੈ ? ਉੱਤਰ ਮਿਲਦਾ ਹੈ :-

**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ**
( ਭਾਵੇਂ ) **ਲਖ ਕੋਟੀ ਕਰਮ ਕਮਾਉ ।**

ਅਥਵਾ

# ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ
# ਬਿਨੁ ਨਾਮੈ ਭਰਮੁ ਨ ਜਾਈ ॥

ਕਈ ਸੱਜਣਾਂ ਦਾ ਖਿਆਲ ਹੈ ਕਿ ਨਾਮ ਹੀ ਜਪਣਾ ਹੈ ਨਾ, ਭਾਵੇਂ ਕਿਤਾਬਾਂ ਤੋਂ ਪੜ੍ਹ ਲਓ ਭਾਵੇਂ ਕਿਸੇ ਕੋਲੋਂ ਸੁਣ ਲਓ ।

ਇਨ੍ਹਾਂ ਸੱਜਣਾਂ ਅਗੇ ਬੇਨਤੀ ਹੈ ਕਿ

# ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ।
# ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ

ਗੁਰੂ ਕੋਲੋਂ ਨਾਮ ਲੈਣ ਵਿਚ ਇਕ ਭੇਦ ਹੈ

ਭੇਦ ਇਹ ਹੈ :- ਨਾਮ ਲੈਣ ਵਾਸਤੇ ਗੁਰੂ ਅਗੇ ਬੇਨਤੀ ਕਰਨ ਦਾ ਭਾਵ ਹੈ ਕਿ ਮੈਂ ਆਪ ਜੀ ਕਾ ਸਿਖ ਹੂੰ, ਆਪ ਮੇਰੇ ਪੂਜਨੀਕ ਗੁਰੂ ਹੋ ਕਿਰਪਾ ਕਰਕੇ ਪਰਮਾਤਮਾ ਕੇ ਸਾਥ ਮਿਲਾਪ ਕਰਾ ਦੋ । ਅਰਜ਼ ਕਰਨ ਪਿਛੋਂ ਇਹ ਗੁਰੂ ਦੀ ਰਜ਼ਾ ਹੈ ਕਿ ਨਾਮ (ਭਜਨ, ਗੁਰਮੰਤ੍ਰ) ਭਾਵੇਂ ਆਪ ਦੇਣ ਭਾਵੇਂ ਕਿਸੇ ਕੋਲੋਂ ਦਿਵਾ ਦੇਣ। ਸਤਿਗੁਰੂ ਜੀ ਭਜਨ ਭਾਵੇਂ ਕਿਸੇ ਕੋਲੋਂ ਦਿਵਾ ਦੇਣ ਪਰ ਭਜਨ ਲੈਣ ਵਾਲਾ (ਸਿੱਖ) ਇਹ ਹੀ ਸਮਝੇ ਕਿ ਮੈਨੂੰ ਗੁਰੂ ਜੀ ਕੋਲੋਂ ਹੀ ਮਿਲਿਆ ਹੈ । ਭਜਨ ਲੈਣ ਪਿਛੋਂ ਜਿੰਨੀ ਨਾਮ ਦੀ ਕਮਾਈ ਕੀਤੀ ਜਾਏਗੀ ਅਥਵਾ ਗੁਰੂ ਦੀ ਸੇਵਾ ਕੀਤੀ ਜਾਏਗੀ ਉੱਨਾ ਹੀ ਨਾਮ ਦਾ ਰੰਗ ਚੜ੍ਹੇਗਾ ।

ਸਿੱਖ ਨੂੰ ਯਾਦ ਰਖਣਾ ਚਾਹੀਦਾ ਹੈ

# ਗੁਰ ਕੀ ਸੇਵਾ ਗੁਰ ਭਗਤਿ ਹੈ

ਪਰ ਇਹ ਭਗਤੀ ਗੁਰੂ ਪਰਮਾਤਮਾ ਦੀ ਕਿਰਪਾ ਤੋਂ ਬਿਨਾ ਪਰਾਪਤ ਨਹੀਂ ਹੁੰਦੀ

# ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਅਥਵਾ

# ਤੁਮਰੀ ਕ੍ਰਿਪਾ ਤੇ ਜਪੀਐ ਨਾਉ ।

ਕਿਸੇ ਵਿਦਵਾਨ ਨੇ ਲਿਖਿਆ ਹੈ

"ਸ਼ਰਧੇਵ ਸ਼ਰਵ ਧਰਮਧਜ ਅਤਏਵ ਹਿਤਕਾਰਿਣੀ"

ਭਾਵ ਇਹ ਹੈ ਕਿ ਭਗਤੀ ਮਾਰਗ ਵਿਚ ਸ਼ਰਧਾ ਹੀ ਕਲਿਆਣਕਾਰੀ ਹੈ

ਸ੍ਰੀ ਗੁਰੂ ਅਮਰ ਦਾਸ ਜੀ ਲਿਖਦੇ ਹਨ :-

## ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ
## ਇਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ

ਅਥਵਾ

## ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ

(ਇਕ ਸਾਖੀ)

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਕੋਲ ਭਾਈ ਬਾਲਾ ਜੀ ਬੈਠੇ ਹੋਏ ਸਨ। ਸਮਾਂ ਵਿਚਾਰ ਕੇ ਭਾਈ ਬਾਲਾ ਜੀ ਨੇ ਅਰਜ਼ ਕੀਤੀ ਕਿ ਹੇ ਗੁਰੂ ਜੀ, ਮੇਰੇ ਦਿਲ ਵਿਚ ਇਕ ਸ਼ੰਕਾ ਹੈ ਕ੍ਰਿਪਾ ਕਰਕੇ ਨਵਿਰਤ ਕਰੋ। ਸਤਿਗੁਰੂ ਜੀ ਨੇ ਬੜੇ ਪ੍ਰੇਮ ਨਾਲ ਪੁੱਛਿਆ, ਭਾਈ ਬਾਲਾ ਜੀ, ਦਿਲ ਵਿਚ ਕੀ ਸ਼ੰਕਾ ਹੈ ? ਭਾਈ ਬਾਲਾ ਜੀ ਨੇ ਅਰਜ਼ ਕੀਤੀ, ਹੇ ਗੁਰੂ ਜੀ ਮੈਂ ਸਾਰੀ ਉਮਰ (ਕਈ ਸਾਲ) ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਨਾਲ ਰਿਹਾ ਹਾਂ, ਸੇਵਾ ਵੀ ਕਾਫੀ ਕੀਤੀ ਹੈ, ਬਚਨ ਵੀ ਕਦੇ ਨਹੀਂ ਸੀ ਮੋੜਿਆ ਪਰ ਗੁਰ ਗੱਦੀ ਆਪ ਜੀ ਨੂੰ ਦੇ ਗਏ ਹਨ।

ਅੰਤਰਜਾਮੀ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਨੇ ਕਿਹਾ, ਭਾਈ ਜੀ, ਤੁਸੀਂ ਧੰਨ ਹੋ ਜਿਨ੍ਹਾਂ ਸ੍ਰੀ ਸਤਿਗੁਰੂ ਜੀ ਦੀ ਇਤਨੇ ਮਨੋ ਸੇਵਾ ਕੀਤੀ ਹੈ,

## ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ

ਅਥਵਾ

## ਸੇ ਵਡ ਭਾਗੀ ਜਿ ਗੁਰਿ ਸੇਵਾ ਲਾਏ

ਤੁਸੀਂ ਇਹ ਤਾਂ ਦੱਸੋ ਕਿ ਤੁਸੀਂ ਸਤਿਗੁਰੂ ਨਾਨਕ ਦੇਵ ਜੀ ਨੂੰ ਕੀ ਜਾਣ ਕੇ ਉਨ੍ਹਾਂ ਦੀ ਸੇਵਾ ਕਰਦੇ ਸਾਓ ?

ਭਾਈ ਬਾਲਾ ਜੀ ਨੇ ਅਰਜ਼ ਕੀਤੀ, ਜੀ ਮੈਂ ਤਾਂ ਉਨ੍ਹਾਂ ਨੂੰ ਪੂਰਨ ਸੰਤ ਜਾਣਦਾ ਸਾਂ।

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, ਭਾਈ ਜੀ, ਤੁਸਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੂਰਨ ਸੰਤ ਜਾਣਿਆ, ਤੁਹਾਨੂੰ ਪੂਰਨ ਸੰਤ ਬਣਾ ਗਏ ਹਨ

ਅਤੇ ਮੈਂ ਉਨ੍ਹਾਂ ਦੀ ਕ੍ਰਿਪਾ ਨਾਲ

"ਗੁਰੁ ਪਰਮੇਸਰੁ ਏਕੋ ਜਾਣੁ" ।

ਅਥਵਾ

ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ।

ਅਨੁਸਾਰ ਉਨ੍ਹਾਂ ਨੂੰ ਅਕਾਲ ਪੁਰਖ ਜਾਣਦਾ ਸਾਂ, ਮੇਰੇ ਤੇ ਇਹ ਮਿਹਰ ਕਰ ਗਏ ਹਨ। ਭਾਈ ਜੀ, ਸ਼ੰਕਾ ਨ ਕਰੋ ਅਤੇ ਇਹ ਵੀਚਾਰੋ

ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ।

ਕੁਝ ਇਹੋ ਜੇਹਾ ਬਚਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਕੀਤਾ ਸੀ। ਆਪ ਜੀ ਨੇ ਕਹਿਆ ਸੀ ਕਿ ਜਿਹੜਾ ਮੈਨੂੰ ਚੋਰ ਸਮਝੂ ਉਸ ਦੀ ਕੁਲ ਵਿਚ ਚੋਰੀ ਕਰ ਦਿਊਂ, ਜਿਹੜਾ ਮੈਨੂੰ ਯਾਰ ਸਮਝੂ ਉਸ ਦੀ ਕੁਲ ਵਿਚ ਯਾਰੀ ਕਰ ਦਿਊਂ, ਜਿਹੜਾ ਸੰਤ ਸਮਝੂ ਉਸ ਨੂੰ ਸੰਤਬਣਾ ਦਿਊਂ, ਜਿਹੜਾ ਗੁਰੂ ਸਮਝੂ ਉਸ ਦਾ ਪਾਰ ਉਤਾਰਾ ਕਰ ਦਿਊਂ ਅਤੇ ਅਕਾਲ ਤੇ ਮੈਂ ਹੈ ਹੀ ਹਾਂ।

ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ।

ਅਥਵਾ

ਸਤਿਗੁਰੁ ਧਰਤੀ ਧਰਮ ਹੈ

ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ

ਇਹ ਸਤਿਗੁਰ ਜੀ ਦੀ ਰਜ਼ਾ ਹੀ ਸੀ ਕਿ ਉਨ੍ਹਾਂ ਇਹ ਬਚਨ ਕੀਤਾ ਸੀ ਵੈਸੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਤਾਂ ਉਨ੍ਹਾਂ ਬਾਰੇ ਪਹਿਲੋਂ ਹੀ ਲਿਖ ਗਏ ਸਨ

ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ ।
ਸ਼ਕਤ ਅਨੰਤੀ ਆਇ ਹੈਂ, ਆਦਿ ਇਹੈ, ਨਹੀ ਔਰ ॥

ਇਕ ਵਿਦਵਾਨ ਲਿਖਦਾ ਹੈ

ਯਥਾ ਗੁਰ: ਤਥੈਵ ਈਸ਼ੋ

ਯਥੈਵ ਇਸ਼: ਤਥਾ ਗੁਰੂ:

ਭਾਵ ਜੈਸੇ ਗੁਰੂ ਹੈ ਤੈਸੇ ਈਸ਼ਵਰ ਹੈ, ਜੈਸੇ ਈਸ਼ਵਰ ਹੈ
ਤੈਸੇ ਗੁਰੂ ਹੈ, ਗੁਰੂ ਅਤੇ ਈਸ਼ਵਰ ਵਿਚ ਕੋਈ ਭੇਦ ਨਹੀ

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ।

ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ।

ਗੁਰੂ ਦਾ ਸ਼ਰੀਰ, ਅਕਾਲ ਪੁਰਖ ਦਾ ਅਪਣਾ ਸਰੀਰ ਹੈ
ਕਿਉਂ ਜੋ

ਸਤਿਗੁਰ ਵਿਚਿ ਆਪੁ ਰਖਿਓਨੁ

ਅਥਵਾ

ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ

ਜੋ ਅੰਮ੍ਰਿਤ ਬਚਨ ਸੁਣਾਵੈ ।

ਐਸੇ ਸਤਿਗੁਰੂ ਜੀ ਦੇ ਦਰਸ਼ਨ ਬਾਰੇ ਲਿਖਿਆ ਹੈ

ਸਤਿਗੁਰ ਕਾ ਦਰਸਨੁ ਸਫਲੁ ਹੈ

ਜੋ ਇਛੈ ਸੋ ਫਲੁ ਪਾਇ ।

ਅਥਵਾ

ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ।

ਭਾਈ ਨੰਦ ਲਾਲ ਜੀ ਲਿਖਦੇ ਹਨ

ਪਾਤਸ਼ਾਹੀਏ ਦੋ ਆਲਮ ਯਕ ਨਿਗਾਹੇ ਰੁਏ ਤੋ

ਭਾਵ ਦੁਹਾਂ ਲੋਕਾਂ ਦੀ ਪਾਤਸ਼ਾਹੀ ਸਤਿਗੁਰੂ ਜੀ ਦੇ ਚਿਹਰੇ ਦਾ ਦਰਸ਼ਨ ਹੈ
ਇਕ ਥਾਂ ਇਸ ਤਰ੍ਹਾਂ ਵੀ ਲਿਖਿਆ ਹੈ

ਕਸੇ ਕੋ ਦੀਦ ਦੀਦਾਰੇ ਮੁਕੱਦਸ
ਮੁਰਾਦੇ ਉਮਰ ਰਾ ਹਾਸਿਲ ਨਿਕੋ ਕਰਦ ।

ਭਾਵ ਜਿਸ ਨੇ ਵੀ ਸਤਿਗੁਰੂ ਜੀ ਦਾ ਪਵਿੱਤ੍ਰ ਦਰਸ਼ਨ ਕਰ ਲਿਆ ਹੈ ਉਸ ਨੇ ਅਪਣਾ
ਜਨਮ ਸਫਲ ਕਰ ਲਿਆ ਹੈ ।

ਕਹਿੰਦੇ ਹਨ ਕਿ ਤੀਰਥ ਤੇ ਇਸ਼ਨਾਨ ਕਰਨ ਨਾਲ ਇਕ ਫਲ ਦੀ ਪ੍ਰਾਪਤੀ ਹੁੰਦੀ ਹੈ, ਕਿਸੇ ਸਾਧੂ ਸੰਤ ਦੇ ਦਰਸ਼ਨ ਕਰਨ ਨਾਲ ਚਾਰ ਫਲਾਂ ਦੀ ਪ੍ਰਾਪਤੀ ਹੁੰਦੀ ਹੈ ਪਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਅਣਗਿਣਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ

ਮਾਈ ਚਰਨ ਗੁਰ ਮੀਠੇ

ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ।

ਇਸੇ ਲਈ ਤਾਂ ਸਾਰੇ ਸਤਿਗੁਰੂ ਜੀ ਦੇ ਦਰਸ਼ਨ ਲਈ ਤਰਸਦੇ ਹਨ

ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ

ਪਰ

ਬਿਨੁ ਭਾਗਾ ਦਰਸਨੁ ਨਾ ਥੀਐ

ਵਿਚਾਰੇ

ਭਾਗ ਹੀਣ ਬਹਿ ਰੋਇ ।

ਹੁਣ ਵੀਚਾਰ ਇਹ ਹੈ

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ

ਸਤਿਗੁਰੂ ਜੀ ਦੇ ਦਰਸ਼ਨ ਤਾਂ ਸਾਰੇ ਹੀ ਕਰਦੇ ਹਨ

ਪਰ ਫਲ ਸਾਡੀ ਭਾਵਨਾ ਅਨੁਸਾਰ ਹੀ ਮਿਲਣਾ ਹੈ ਕਿਉਂਜੋ

ਜੇਹਾ ਸਤਗੁਰ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ

ਸ੍ਰੀ ਸਤਿਗੁਰੂ ਜੀ ਨੇ ਜਿਥੇ ਇਹ ਲਿਖਿਆ ਹੈ ਕਿ,
"ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ"

ਉਥੇ ਨਾਲ ਹੀ ਇਹ ਲਿਖਿਆ ਹੈ

ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ

ਜਿਸ ਤਰ੍ਹਾਂ ਇਕ ਬੀਮਾਰ ਆਦਮੀ ਡਾਕਟਰ ਜਾਂ ਹਕੀਮ ਕੋਲ ਜਾਂਦਾ ਹੈ। ਡਾਕਟਰ ਉਸਦੀ ਨਬਜ਼ ਵੇਖਕੇ ਉਸਨੂੰ ਦਵਾਈ ਦੇਂਦਾ ਹੈ। ਜੇ ਬੀਮਾਰ ਆਦਮੀ ਡਾਕਟਰ ਦੇ ਕਹੇ ਅਨੁਸਾਰ ਉਹ ਦਵਾਈ ਖਾਂਦਾ ਹੈ ਤਾਂ ਉਸਦੇ ਰਾਜ਼ੀ ਹੋਣ ਦੀ ਆਸ ਲੱਗ ਜਾਂਦੀ ਹੈ, ਪਰ ਜੇ ਦਵਾਈ ਲਿਆ ਕੇ ਰੱਖ ਛੱਡਦਾ ਹੈ ਤਾਂ ਫਿਰ ਨ ਡਾਕਟਰ ਤੇ ਗਿਲਾ ਹੈ ਅਤੇ ਨ ਦਵਾਈ ਤੇ। ਸ੍ਰੀ ਸਤਿਗੁਰੂ ਜੀ ਨੇ ਤਾਂ ਭਜਨ (ਗੁਰਮੰਤ੍ਰ) ਦੇ ਦਿੱਤਾ ਹੈ (ਜਾਂ ਕਿਸੇ ਕੋਲੋਂ ਦਿਵਾ ਦਿੱਤਾ ਹੈ) ਅਗੋਂ ਭਜਨ ਲੈਣ ਵਾਲੇ ਦੇ ਭਾਗ, ਉਹ ਨਾਮ ਜਪਦਾ ਹੈ ਕਿ ਨਹੀ।

ਇਕ ਗਲ ਸਾਨੂੰ ਸਾਰਿਆਂ ਨੂੰ ਯਾਦ ਰਖਣੀ ਚਾਹੀਦੀ ਹੈ, ਕਿ

ਜੇਤੇ ਜੀਅ ਤੇਤੇ ਸਭਿ ਤੇਰੇ ,
ਵਿਣੁ ਸੇਵ ਫਲੁ ਕਿਸੈ ਨਾਹੀ ॥

ਅਥਵਾ

ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੇ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥

ਅਥਵਾ

ਸੇਵਾ ਕਰਤ ਹੋਇ ਨਿਹਕਾਮੀ
ਤਿਸ ਕਉ ਹੋਤ ਪਰਾਪਤਿ ਸੁਆਮੀ ॥

ਅਥਵਾ

ਸੇਵਕ ਕਉ ਗੁਰੁ ਸਦਾ ਦਇਆਲ ॥

ਅਥਵਾ

ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥

ਲਿਖਣ ਦਾ ਭਾਵ ਹੈ

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥

ਭਾਵ ਹੈ ਕਿ ਗੁਰੂ ਦੀ ਸੇਵਾ ਕਰਕੇ ਜੋ ਭਗਤੀ ਕੀਤੀ ਜਾਏ ਤਾਂ ਮਿਲਿਆ ਹੋਇਆ ਇਹ ਮਨੁੱਖ ਜਨਮ ਸਫਲ ਹੁੰਦਾ ਹੈ। ਕਿਉਂ ਜੋ

ਗੁਰ ਸੇਵਾ ਤੇ ਗਿਆਨਰ ਲਹੇ। ਗੁਰ ਸੇਵਾ ਤੇ ਕਰਮਨ ਦਹੇ।
ਗੁਰ ਸੇਵਾ ਤੇ ਪਰਮ ਪ੍ਰਕਾਸ਼। ਗੁਰ ਸੇਵਾ ਤੇ ਮਮ ਚਰਨ ਨਿਵਾਸ।

ਗੁਰੂ ਦੀ ਸੇਵਾ ਕਰਨ ਤੇ ਗੁਰੂ ਦੀ ਕ੍ਰਿਪਾ ਦਾ ਪਾਤ੍ਰ ਹੁੰਦਾ ਹੈ

ਸੇਵਾ ਤਾਂ ਕਿਸੇ ਦੀ ਵੀ ਕੀਤੀ ਅਜਾਈ ਨਹੀਂ ਜਾਂਦੀ
ਪਰ ਜੇ ਸਤਿਗੁਰੂ ਜੀ ਦੀ ਸੇਵਾ ਕੀਤੀ ਜਾਏ ਤਾਂ ਫਿਰ ਉਸਦਾ ਕੀ ਕਹਿਣਾ !

ਗੁਰ ਪੀਰਾਂ ਦੀ ਚਾਕਰੀ, ਮਹਾਂ ਕਰੜੀ, ਸੁਖ ਸਾਰੁ ॥
ਨਦਰਿ ਕਰੇ ਜਿਸੁ ਆਪਣੀ, ਤਿਸੁ ਲਾਏ ਹੇਤ ਪਿਆਰੁ ॥
ਸਤਿਗੁਰ ਕੀ ਸੇਵੈ ਲਗਿਆ, ਭਉਜਲੁ ਤਰੈ ਸੰਸਾਰੁ ॥
ਮਨ ਚਿੰਦਿਆ ਫਲੁ ਪਾਇਸੀ, ਅੰਤਰਿ ਬਿਬੇਕ ਬੀਚਾਰੁ ॥

ਅਥਵਾ
ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥

ਅਥਵਾ
ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥

ਅਥਵਾ
ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥

ਅਥਵਾ
ਜਿਨੀ ਸਤਿਗੁਰੁ ਪਿਆਰਾ ਸੇਵਿਆ
ਤਿਨਾ ਸੁਖੁ ਸਦ ਹੋਈ

ਅਸੀਂ ਸਾਰੇ ਜਾਣਦੇ ਹਾਂ ਕਿ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਕਿਸ ਤਰ੍ਹਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ ਅਤੇ ਸੇਵਾ ਕਰਕੇ ਕਿਸ ਤਰ੍ਹਾਂ ਸਤਿਗੁਰੂ ਜੀ ਨੂੰ ਪ੍ਰਸੰਨ ਕਰ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਤੇ ਰੀਝ ਕੇ ਹੀ ਸ੍ਰੀ ਸਤਿਗੁਰੂ ਨਾਨਕ ਜੀ ਨੇ ਉਨ੍ਹਾਂ ਨੂੰ ਗੁਰਿਆਈ ਬਖਸ਼ੀ ਸੀ ਅਤੇ ਬਚਨ ਕੀਤਾ ਸੀ :-

NO. 11

DATE

"ਪੁਰਖਾ ! ਤੂ ਤੇ ਮੰਨੇਗਾ ਸੋ ਮੂੰਝੇ ਮੰਨੇਗਾ -- ਤੂੰ ਮੈਂ, ਮੈਂ ਤੂੰ
ਤੁਮ ਹਮ ਕੋਊ ਭਿੰਨ ਜਾਨੇਗਾ ਸੋ ਗੁਰੂ ਤੇ ਵਿਛੜਿਆ ਰਹੇਗਾ"

ਸ੍ਰੀ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਲਿਖਿਆ ਹੈ

ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ।
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥

ਫਿਰ (ਸ੍ਰੀ ਗੁਰੂ) ਅਮਰ ਦਾਸ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਿਥੇ (ਸ੍ਰੀ ਗੁਰੂ) ਅਮਰਦਾਸ ਜੀ ਨੂੰ ਨਿਮਾਣਿਆ ਦਾ ਮਾਣ, ਨਿਤਾਣਿਆ ਦਾ ਤਾਣ, ਨਿਥਾਵਿਆ ਦੀ ਥਾਂਵ, ਨਿਓਟਿਆਂ ਦੀ ਓਟ, ਨਿਧਰਿਆਂ ਦਾ ਧਰ, ਨਿਆਸਰਿਆਂ ਦਾ ਆਸਰਾ ਹੋਣ ਦਾ ਬਚਨ ਕੀਤਾ ਉਥੇ ਨਾਲ ਹੀ ਗੁਰ ਗੱਦੀ ਵੀ ਬਖਸ਼ ਦਿੱਤੀ ਸੀ

ਲਿਖਣ ਦਾ ਭਾਵ ਹੈ

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥

ਇਹ ਯਾਦ ਰਖਣ ਚਾਹੀਦਾ ਹੈ ਕਿ

ਸੇਵਕ ਕਉ ਗੁਰੁ ਸਦਾ ਦਇਆਲ

ਪਰ

ਸੇਵਾ ਸਾ ਪ੍ਰਭ ਭਾਵਸੀ ॥
ਜੋ ਪ੍ਰਭੁ ਪਾਏ ਥਾਇ ॥

ਅਤੇ

ਸਾ ਸੇਵਾ ਕੀਤੀ ਸਫਲ ਹੈ
ਜਿਤੁ ਸਤਿਗੁਰ ਕਾ ਮਨੁ ਮੰਨੇ

ਜਦੋਂ ਸਤਿਗੁਰੂ ਜੀ ਦੀ ਖੁਸ਼ੀ ਮਿਲ ਜਾਏ ਤਾਂ ਫਿਰ

ਸਤਿਗੁਰੁ ਹੋਇ ਦਇਆਲੁ ਤ ਜਮ ਕਾ ਡਰੁ ਕੇਹਾ
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ

NO. 12
DATE

ਅਥਵਾ
ਸਤਿਗੁਰੁ ਹੋਇ ਦਇਆਲੁ ਤ ਨਵਨਿਧਿ ਪਾਈਐ
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ

ਗੁਰੂ ਦੀ ਸੇਵਾ ਕਰਨ ਵਾਲਾ ਹੀ ਗੁਰਮੁਖਿ ਹੁੰਦਾ ਹੈ

ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ,

ਅਥਵਾ
ਗੁਰਮੁਖਿ ਸੇਵਾ ਹਰਿਆਲ ਥਾਇ ਪਾਈ

ਭਾਈ ਗੁਰਦਾਸ ਜੀ ਲਿਖਦੇ ਹਨ

ਗੁਰਮੁਖ ਟਹਿਲ ਕਮਾਵਣੀ ਸਤਿਗੁਰੂ ਪਿਆਰੀ।

ਅਥਵਾ
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨ ਅਭਿਰਿੱਠ (ਜਿਨ੍ਹਾਂ ਨੂੰ ਗੁਰੂ ਸੇਵਾ ਪਿਆਰੀ ਲਗਦੀ ਹੈ)

ਗੁਰਮੁਖਾਂ ਦੀ ਸਿਫ਼ਤ ਕਰਦੇ ਹੋਇ ਭਾਈ ਗੁਰਦਾਸ ਜੀ ਲਿਖਦੇ ਹਨ

ਬਲਿਹਾਰੀ ਤਿਨ੍ਹਾਂ ਗੁਰਸਿਖਾਂ, ਜਾਇ ਜਿਨ੍ਹਾਂ ਗੁਰ ਦਰਸਨ ਡਿਠ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ, ਪੈਰੀ ਪੈ ਗੁਰ ਸਭਾ ਬਹਿਠ। (ਬਹਿੰਦੇ ਹਨ)
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤ ਬੋਲ ਬੋਲਦੇ ਮਿੱਠ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁੱਤ੍ਰ ਮਿੱਤ੍ਰ ਗੁਰਭਾਈ ਇੱਠ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨ ਅਭਿਰਿੱਠ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪ ਤਰੇ ਤਾਰੇਨ ਸਰਿੱਠ। (ਸ੍ਰਿਸ਼ਟੀ)
ਗੁਰਮੁਖ ਮਿਲਿਆਂ ਪਾਪ ਪਣਿੱਠ। (ਦੂਰ ਹੁੰਦੇ ਹਨ)

ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ

ਗੁਰਮੁਖਿ ਨਾਮੁ ਦਾਨੁ ਇਸ਼ਨਾਨੁ ।
ਗੁਰਮੁਖਿ ਲਾਗੈ ਸਹਜਿ ਧਿਆਨੁ ।
ਗੁਰਮੁਖਿ ਪਾਵੈ ਦਰਗਹ ਮਾਨੁ ।
ਗੁਰਮੁਖਿ ਭਉ ਭੰਜਨੁ ਪਰਧਾਨੁ ।
ਗੁਰਮੁਖਿ ਕਰਣੀ ਕਾਰ ਕਰਾਏ ।
ਨਾਨਕ ਗੁਰਮੁਖਿ ਮੇਲਿ ਮਿਲਾਏ ।

ਗੁਰਮੁਖ ਸਵੇਰੇ ਉਠ ਕੇ ਇਸ਼ਨਾਨ ਕਰਦੇ ਹਨ, ਨਾਮ ਜਪਦੇ ਹਨ ਅਤੇ ਦਾਨ ਵੀ ਕਰਦੇ ਹਨ

ਇਸ਼ਨਾਨ

ਪਿੱਛਲ ਰਾਤੀ ਜਾਗਣਾ
ਨਾਮ ਦਾਨ ਇਸ਼ਨਾਨ ਦ੍ਰਿੜਾਏ ।

ਰਾਤ ਭਰ ਆਰਾਮ ਕਰਨ ਪਿਛੋਂ ਸਵੇਰੇ ਉਠ ਕੇ ਇਸ਼ਨਾਨ ਕਰਨ ਨਾਲ ਸਰੀਰ ਦੀ ਸੁਧੀ ਹੁੰਦੀ ਹੈ । ਇਸ਼ਨਾਨੁ ਕਰਨ ਉਪਰੰਤ ਭਜਨ ਕਰਨ ਬਾਰੇ ਸਤਿਗੁਰੂ ਜੀ ਨੇ ਇਸ ਤਰ੍ਹਾਂ ਲਿਖਿਆ ਹੈ

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ
ਮਨ ਤਨ ਭਏ ਅਰੋਗਾ ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਇਸ਼ਨਾਨ ਬਾਰੇ ਇਸ ਤਰਾਂ ਹੁਕਮ ਹੈ

ਜੇ ਕਰ ਅੰਨ ਪਾਣੀ ਅੰਦਰ ਨਾ ਲੰਘੇ ਤਾਂ ਭੀ (ਸਿਖ) ਇਸ਼ਨਾਨ ਕਰ ਲਵੇ । ਇਸ਼ਨਾਨ ਕਰਨੇ ਸੇ ਭਜਨ ਬਾਣੀ ਅੱਛਾ ਹੁੰਦਾ ਹੈ । ਬਿਨਾ ਇਸ਼ਨਾਨ ਭੂਤ ਬਿਰਤੀ ਰਹਿੰਦੀ ਹੈ ।

NO. 14
DATE

ਸ੍ਰੀ ਸਤਿਗੁਰੂ ਰਾਮ ਦਾਸ ਜੀ ਇਸ ਤਰ੍ਹਾਂ ਲਿਖਦੇ ਹਨ

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।

ਸਣ ਕੇਸੀ ਇਸ਼ਨਾਨ ਦੇ ਮਹਾਤਮ ਬਾਰੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ

ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥

ਜਿਨ੍ਹਾਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ ਉਨ੍ਹਾਂ ਬਾਰੇ ਲਿਖਿਆ ਹੈ

ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥

ਜਿੰਨੇ ਖੁੱਲ੍ਹੇ ਪਾਣੀ ਵਿਚ ਇਸ਼ਨਾਨ ਕੀਤਾ ਜਾਏ ਉਨ੍ਹਾਂ ਹੀ ਚੋਖਾ ਉਹ ਲਾਭਦਾਇਕ ਹੁੰਦਾ ਹੈ ਇਸੇ ਲਈ ਹੀ ਸਤਿਗੁਰੂ ਜੀ ਸਾਨੂੰ ਖੂਹ, ਨਦੀ ਜਾ ਦਰਿਆ ਦਾ ਪਾਣੀ ਵਰਤਣ ਲਈ ਹੁਕਮ ਕਰਦੇ ਹਨ। ਸਾਇੰਸਦਾਨ ਵੀ ਮੰਨਦੇ ਹਨ ਕਿ ਜਿੰਨਾ ਖੁੱਲ੍ਹਾ ਪਾਣੀ ਹੋਵੇਗਾ ਉੱਨੀ ਹੀ ਚੋਖੀ ਔਕਸੀਜਨ (Oxygen) ਹੋਵੇਗੀ -

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ

"ਜੋ ਸਵਾ ਪਹਿਰ ਰਾਤ ਰਹਿੰਦੀ ਕੇ ਸਾਥ ਇਸ਼ਨਾਨ ਕਰੇ ਸਮੇਤ ਕੇਸੀ, ਗੁਰਬਾਣੀ ਤੇ ਨਾਮ ਉਚਾਰਨ ਕਰੇ, ਉਸਕੋ ਮੋਤੀ ਦਾਨ ਹੁੰਦਾ ਹੈ। ਫੇਰ ਸਵਰਨ ਦਾ। ਫੇਰ ਰੁਪੇ ਦਾ। ਫੇਰ ਤਾਂਬੇ ਦਾ। ਫੇਰ ਅੰਨ ਦਾ। ਫੇਰ ਦੁਧ ਦਾ। ਫੇਰ ਜਲ ਦਾ। ਫੇਰ ਦਿਨ ਚੜ੍ਹੇ ਕੁਛ ਨਹੀ ਪਿੰਡਾ ਧੋ ਲੈਣਾ ਹੈ"

# ਨਾਮ

NO. 15
DATE

ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲ ।
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥

ਅਥਵਾ

ਹਰਿ ਕੇ ਨਾਮ ਸਮਸਰਿ ਕਛੁ ਨਾਹਿ ।
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥

ਤੁਲਸੀ ਰਾਮਾਇਣ ਵਿਚ ਇਸ ਤਰ੍ਹਾਂ ਲਿਖਿਆ ਹੈ

ਕਹੌਂ ਕਹਾਂ ਲਗਿ ਨਾਮ ਬਡਾਈ ,
ਰਾਮ ਨ ਸਕਹਿ ਨਾਮ ਗੁਣ ਗਾਈ ॥

ਸ੍ਰੀ ਰਾਮ ਚੰਦਰ ਜੀ ਨੇ ਬੜੇ ਸੁਹਣੇ ਢੰਗ ਨਾਲ ਨਾਮ ਦੀ ਮਹਿਮਾ ਪ੍ਰਗਟਾਈ ਸੀ ਸ੍ਰੀ ਰਾਮ ਚੰਦਰ ਜੀ ਨੇ ਸਮੁੰਦ੍ਰ ਤੇ ਪੁਲ ਬਣਨ ਸਮੇਂ ਲੋਕਾਂ ਨੂੰ ਵਿਖਾ ਦਿੱਤਾ ਸੀ ਕਿ ਨਾਮ ਵਿਚ ਕਿੰਨੀ ਵੱਡੀ ਸ਼ਕਤੀ ਹੈ । ਜਿਨ੍ਹਾਂ ਪੱਥਰਾਂ ਉੱਤੇ ਭਾਵੇਂ ਉਹ ਵੱਡੇ ਸਨ ਭਾਵੇਂ ਛੋਟੇ ਸਨ, ਰਾਮ ਦਾ ਨਾਮ ਲਿਖਿਆ ਜਾਂਦਾ ਸੀ ਉਹੀ ਤਰਨ ਲੱਗ ਪੈਂਦੇ ਸਨ। ਇਹ ਤਰਦੇ ਹੋਏ ਪੱਥਰ ਜਦੋਂ ਇਕੱਠੇ ਕੀਤੇ ਗਏ ਤਾਂ ਪੁਲ ਬਣ ਗਿਆ ਸੀ

ਜੇ ਵੀਚਾਰ ਕਰੀਏ ਅਤੇ ਭਰੋਸਾ ਰਖੀਏ ਤਾਂ ਨਾਮ ਸਾਰਿਆਂ ਦੁਖਾਂ ਅਤੇ ਕਲੇਸ਼ਾਂ ਨੂੰ ਦੂਰ ਕਰਦਾ ਹੈ । ਗੁਰੂ ਜੀ ਲਿਖਦੇ ਹਨ

ਸਰਬ ਰੋਗ ਕਾ ਅਉਖਦੁ ਨਾਮੁ

ਅਥਵਾ

ਨਾਮ ਅਉਖਧੁ ਜਿਹ ਰਿਦੈ ਹਿਤਾਵੈ
ਤਾਹਿ ਰੋਗ ਸੁਪਨੈ ਨਹੀ ਆਵੈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਲਿਖਿਆ ਹੈ

ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂੰ ਇਹੁ ਦੁਖੁ ਹੈ,
ਇਹੁ ਦੁਖੁ ਹੈ, ਸੋ ਸਭੇ ਹੀ ਦੁਖੁ ਕਟਿ ਜਾਊਗਾ ।

ਹੀ ਦੁਖੁ, ਸੂੰਨਪਾਤ, ਮਿਰਗੀ ਬੀ, ਭੂਤੁ ਬੀ, ਹੋਰੁ ਬੀਜੋ
ਨੁਖ ਕੋ ਮਾਨੁਖ ਦੁਖੁ ਦੇ ਰਹੈ, ਹੋਰ ਬੀ ਜੋ ਨੈਗ ਭੁਖ
ਏ ਦੁਖੁ ਹੈ ਜੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ
ਕਟ ਜਾਊਗਾ ਗੁਰੂ ਜੀ ਦਾ ਹੁਕਮੁ ਹੈ, ਜੋ

# "ਸਰਬ ਰੋਗ ਕਾ ਅਉਖਦੁ ਨਾਮੁ"।

ਇਕ ਥਾਂ ਤੇ ਇਸ ਤਰ੍ਹਾਂ ਵੀ ਲਿਖਿਆ ਹੈ

ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ।
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ।

ਨਾਮ ਦੀ ਮਹਿਮਾ, ਮੈਂ ਅੰਞਾਣ ਕੀ ਲਿਖ ਸਕਦਾ ਹਾਂ ? ਨਾਮ ਜਪਣ ਵਾਲੇ ਦੇ ਨੇੜੇ ਤਾਂ ਜਮ ਵੀ ਨਹੀਂ ਆ ਸਕਦਾ

ਜਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ
ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ

ਥਵਾ

ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ।

ਤੇ ਨਾਲ ਹੀ

ਨਾਨਕ ਮਨੁ ਤਨੁ ਸੁਖੀ ਹੋਇ, ਅੰਤੇ ਮਿਲੈ ਗੋਪਾਲ।

# ਹਰਿ ਕਾ ਨਾਮ ਕੋਟਿ ਪਾਪ ਖੋਵੈ

ਗਨਿਕਾ ਦੀ ਸਾਖੀ ਤੁਸੀਂ ਸਾਰੇ ਜਾਣਦੇ ਹੀ ਹੋ। ਜਦੋਂ ਉਸ ਦੇ ਭਾਗ ਜਾਗੇ ਤਾਂ

ਮਹਾਂ ਪੁਰਖੁ ਅਚਾਨਚਕ ਗਨਿਕਾ ਵਾੜੇ ਆਇ ਖਲੋਤਾ

ਜਦੋਂ ਇਸ ਮਹਾਂ ਪੁਰਖ ਨੂੰ ਗਨਿਕਾ ਦੇ ਵਿਹਾਰ ਦਾ ਪਤਾ ਲੱਗਾ ਤਾਂ

ਦੁਰਮਤਿ ਦੇਖਿ ਦਇਆਲ ਹੋਇ

ਅਤੇ ਸੋਚਿਆ ਕਿ ਇਸਦੇ ਪਾਪਾਂ ਦੀ ਮੈਲ ਨਾਮ ਰੂਪੀ ਸਾਬਣ ਨਾਲ ਧੁਪੇਗੀ ਕਿਉਂ ਜੋ

**ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ।**

ਇਸੇ ਲਈ ਗਨਿਕਾ ਨੂੰ ਨਾਮ ਜਪਾਉਣ ਦੇ ਬਹਾਨੇ ਅਪਣਾ ਸਿਖਾਇਆ ਹੋਇਆ ਤੋਤਾ ਉਸਨੂੰ ਦੇ ਦਿੱਤਾ

ਹੱਥਹੁ ਉਸਨੋਂ ਦਿਤੋਸੁ ਤੋਤਾ

ਅਤੇ ਆਖਿਆ ਕਿ ਮੈਂ ਇਸ ਤੋਤੇ ਨੂੰ ਰੋਜ਼ ਰਾਮ ਨਾਮ ਦੀ ਪੱਟੀ ਪੜ੍ਹਾਇਆ ਕਰਦਾ ਹਾਂ ਤੂੰ ਵੀ ਰੋਜ਼ ਸਵੇਰੇ ਉੱਠਕੇ ਇਸ ਨੂੰ ਰਾਮ ਨਾਮ ਦੀ ਪੱਟੀ ਪੜ੍ਹਾਇਆ ਕਰੀਂ ਅਤੇ ਖਾਣ ਵਾਸਤੇ ਚੂਰੀ ਦਿਆ ਕਰੀਂ।

ਉਹ ਮਹਾਤਮਾ ਜੀ ਇੰਨਾ ਉਪਦੇਸ਼ ਦੇ ਕੇ ਚਲੇ ਗਏ। ਹੁਣ ਗਨਿਕਾ ਰੋਜ਼ ਤੋਤੇ ਨੂੰ ਰਾਮ ਰਾਮ ਦੀ ਪਟੀ ਪੜ੍ਹਾਇਆ ਕਰੇ। ਤੋਤੇ ਨੂੰ ਪੜ੍ਹਾਉਣ ਵਾਸਤੇ ਸੁਭਾਵਕ ਹੀ ਗਨਿਕਾ ਦੇ ਮੂੰਹੋਂ ਰਾਮ ਰਾਮ ਨਿਕਲਦਾ ਰਿਹਾ ਅਤੇ ਹੌਲੀ ਹੌਲੀ ਰਾਮ ਰਾਮ ਜਪਣ ਦਾ ਸੁਆਦ ਹੀ ਪੈ ਗਿਆ

ਲਿਵ ਲਾਗੀ ਤਿਸ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ

ਹੌਲੀ ਹੌਲੀ ਐਸੀ ਕਿਰਪਾ ਹੋ ਗਈ ਕਿ ਉਹ ਦਿਨੇ ਰਾਤ ਰਾਮ ਰਾਮ ਹੀ ਜਪਦੀ ਰਿਹਾ ਕਰੇ। ਰਾਮ ਨਾਮ ਨੇ ਉਹਦੇ ਮਨ ਦੀ ਸਾਰੀ ਮੈਲ ਧੋ ਦਿੱਤੀ ਅਤੇ ਉਹਦਾ ਮਨ ਸ਼ੀਸ਼ੇ ਵਾਂਗ ਨਿਰਮਲ ਹੋ ਗਿਆ

ਪਤਿਤ ਉਧਾਰਣ ਰਾਮ ਨਾਮੁ, ਦੁਰਮਤਿ ਪਾਪ ਕਲੇਵਰੁ ਧੋਤਾ,

ਅਤੇ ਫਿਰ ਜਦੋਂ ਅੰਤ ਦਾ ਸਮਾਂ ਆਇਆ

ਅੰਤਕਾਲ ਜਮ ਜਾਲੁ ਤੋੜਿ, ਨਰਕੈ ਵਿਚਿ ਨ ਖਾਧੋਸੁ ਗੋਤਾ।

ਤੇ ਗਈ ਬੈਕੁੰਠਿ ਬਿਬਾਣਿ ਚੜ੍ਹਿ, ਨਾਉ ਨਰਾਇਣ ਛੋਤਿ ਅਛੋਤਾ।

## ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ

ਰਾਜੇ ਜਨਕ ਦੀ ਸਾਖੀ ਤੁਸੀਂ ਸਾਰੇ ਜਾਣਦੇ ਹੀ ਹੋ । ਜਦੋਂ ਉਸਦੇ ਅੰਤ ਦਾ ਸਮਾ ਆਇਆ

## ਦੇਵਲੋਕ ਨੋ ਚਲਿਆ ਗਣ ਗੰਧਰਬ ਸਭਾ ਸੁਖਵਾਸੀ

ਭਾਵ ਜਦੋਂ ਉਹ ਸੰਸਾਰ ਯਾਤਰਾ ਸਮਾਪਤ ਕਰਕੇ ਦੇਵਲੋਕ ਨੂੰ ਚਲਿਆ ਤਾਂ ਗਣ, ਗੰਧਰਬ ਇਕ ਕਿਸਮ ਦੇ ਨੌਕਰ ਬਣਕੇ ਨਾਲ ਚਲੇ। ਜਾਂਦਿਆ ਜਾਂਦਿਆਂ ਜਦੋਂ ਨਰਕ ਦੇ ਕੋਲੋਂ ਲੰਘਣ ਲਗੇ ਤਾਂ ਨਰਕ ਨਿਵਾਸੀ ਜੀਵਾਂ ਦੀ ਹਾਹਾ ਕਾਰ ਸੁਣਕੇ ਰਾਜੇ ਜਨਕ ਨੇ ਪੁੱਛਿਆ ਕਿ ਇਹ ਰੋਣ ਅਤੇ ਰੌਲਾ ਕਾਸਦਾ ਹੈ ? ਧਰਮ ਰਾਇ ਨੇ ਦੱਸਿਆ ਕਿ ਇਹ ਨਰਕ ਹੈ। ਜਿਹੜੇ ਲੋਕ ਮਾਤ ਲੋਕ ਵਿਚ ਆ ਕੇ ਮੰਦੇ ਕੰਮ ਕਰਦੇ ਹਨ ਉਨ੍ਹਾਂ ਨੂੰ ਇਥੇ ਸਜ਼ਾ ਦਿੱਤੀ ਜਾਂਦੀ ਹੈ। ਇਹ ਸਜ਼ਾਵਾਂ ਭੁਗਤ ਰਹੇ ਜੀਵਾਂ ਦੇ ਰੋਣ ਦੀਆਂ ਆਵਾਜ਼ਾਂ ਹਨ । ਰਾਜੇ ਜਨਕ ਨੂੰ ਤਰਸ ਆਇਆ ਅਤੇ ਕਹਿਆ ਕਿ ਇਨ੍ਹਾਂ ਸਾਰਿਆਂ ਨੂੰ ਛੱਡ ਦਿਉ । ਜਿੰਨਾ ਦੁਖ ਪਾ ਲਿਆ ਹੈ ਇੰਨਾਂ ਹੀ ਕਾਫ਼ੀ ਹੈ

## ਜਮ ਪੁਰਿ ਗਇਆ ਪੁਕਾਰ ਸੁਣਿ, ਬਿਲਲਾਵਨਿ ਜੀਅ ਨਰਕ ਨਿਵਾਸੀ

## ਧਰਮ ਰਾਇ ਨੋ ਆਖਿਓਨੁ, ਸਭਨਾਂ ਦੀ ਕਰਿ ਬੰਦ ਖਲਾਸੀ ।

ਧਰਮਰਾਇ ਨੇ ਕਹਿਆ ਕਿ ਮੈਂ ਤਾਂ ਅਕਾਲ ਪੁਰਖ ਦਾ ਨੌਕਰ ਹਾਂ, ਮੈਂ ਅਪਣੇ ਆਪ ਕੁਝ ਨਹੀਂ ਕਰ ਸਕਦਾ । ਹਾਂ ਜੇ ਤੁਸੀਂ ਆਪਣਾ ਕੋਈ ਪੁੰਨ ਫਲ ਦਿਉ ਤਾਂ ਮੈਂ ਛੱਡ ਦਿਆਂਗਾ।

## ਕਰੇ ਬੇਨਤੀ ਧਰਮਰਾਇ, ਹਉ ਸੇਵਕ ਠਾਕੁਰ ਅਬਿਨਾਸੀ ।

ਇਹ ਸੁਣ ਕੇ ਰਾਜੇ ਜਨਕ ਨੇ ਕਿਹਾ ਕਿ ਮੈਂ ਇਨ੍ਹਾਂ ਦੇ ਬਦਲੇ ਪਰਮਾਤਮਾ ਦੇ ਨਾਮ ਦਾ ਕੀਤਾ ਹੋਇਆ ਸਿਮਰਨ ਵੇਚਦਾ ਤਾਂ ਨਹੀਂ ਪਰ ਸਿਰਫ ਗਹਿਣੇ ਹੀ ਰਖਦਾ ਹਾਂ ।

ਤਕੜ ਦੇ ਇਕ ਪਾਸੇ ਨਾਮ ਦੇ ਸਿਮਰਨ ਦਾ ਫਲ ਰੱਖਿਆ ਗਿਆ ਅਤੇ ਦੂਸਰੇ ਪਾਸੇ ਸਾਰੇ ਨਰਕ ਨਿਵਾਸੀ ਜੀਵਾਂ ਦੇ ਪਾਪ ਰੱਖੇ ਗਏ । ਜਦੋਂ ਤੋਲਿਆ ਗਿਆ ਤਾਂ ਸਾਰੇ ਪਾਪ, ਨਾਮ ਦੇ ਸਿਮਰਨ ਨਾਲੋਂ ਬਹੁਤੇ ਹੌਲੇ ਨਿਕਲੇ , ਇੰਨੇ ਹੌਲੇ ਨਿਕਲੇ ਜਿੰਨਾ ਕੂ ਪਾਸਕੂ ਹੁੰਦਾ ਹੈ

## ਗਹਿਣੇ ਧਰਿਅਨੁ ਏਕ ਨਾਉ, ਪਾਪਾਂ ਨਾਲਿ ਕਰੈ ਨਿਰਜਾਸੀ ।

## ਪਾਸੰਗਿ ਪਾਪੁ ਨ ਪੁਜਨੀ, ਗੁਰਮੁਖਿ ਨਾਉ ਅਤੁਲ ਨ ਤੁਲਾਸੀ ।

ਫਿਰ ਕੀ ਹੋਇਆ

## ਨਰਕਹੁ ਛੁਟੇ ਜੀਅ ਜੰਤ, ਕਟੀ ਗਲਹੁ ਸਿਲਕ ਜਮਫਾਸੀ

ਇਸੇ ਲਈ ਤਾਂ ਭਾਈ ਗੁਰਦਾਸ ਜੀ ਲਿਖਦੇ ਹਨ –

ਮੁਕਤਿ ਜੁਗਤਿ ਨਾਵੈ ਦੀ ਦਾਸੀ ॥

# ਹਰਿ ਰਸੁ

ਪਿਆਸ ਨ ਜਾਇ ਹੋਰ ਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ।

ਜਿਨ੍ਹਾਂ ਨੂੰ ਗੁਰੂ ਦੀ ਕਿਰਪਾ ਨਾਲ ਨਾਮ ਰਸ ਦੀ ਪ੍ਰਾਪਤੀ ਹੋਈ ਹੈ ਉਹ ਲਿਖਦੇ ਹਨ :–

ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥
ਸੁਖਦਾਈ ਦੂਖ ਬਿਡਾਰਨ ਹਰੀਆ ॥

ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ।

ਅਥਵਾ
ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ।

ਸ਼ੇਖ ਫਰੀਦ ਜੀ ਚੌਵੀ ਸਾਲ ਜੰਗਲਾਂ ਵਿਚ ਫਿਰਦੇ ਰਹੇ ਪਰ ਨ ਮਨ ਨੂੰ ਸ਼ਾਂਤੀ ਆਈ ਅਤੇ ਨ ਹਰਿ ਰਸ ਦੀ ਪ੍ਰਾਪਤੀ ਹੋਈ। ਪਰ ਜਦੋਂ ਖੂਹ ਵਿਚੋਂ ਪਾਣੀ ਕੱਢ ਕੱਢ ਕੇ ਐਵੇਂ ਹੀ ਡੋਲ੍ਹਣ ਵਾਲੀ ਬੀਬੀ ਕੋਲੋਂ ਗਿਆਨ ਹੋਇਆ ਕਿ ਫਰੀਦ ਜੀ

ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ।

ਅਥਵਾ
ਹੋਰੁ ਕਿਤੈ ਭਗਤਿ ਨ ਹੋਵਈ
ਬਿਨੁ ਸਤਿਗੁਰ ਕੇ ਉਪਦੇਸ।

ਤਾਂ ਫਿਰ ਸ਼ੇਖ ਫਰੀਦ ਜੀ ਨੇ ਅਜਮੇਰ ਜਾ ਕੇ ਸੂਫੀ ਫਕੀਰ ਚਿਸਤੀ ਸਾਹਿਬ ਜੀ ਨੂੰ ਮੁਰਸ਼ਦ ਧਾਰਿਆ। ਪੀਰ ਜੀ ਦੀ ਤਨ ਮਨ ਕਰ ਕੇ ਸੇਵਾ ਕੀਤੀ ਅਤੇ ਉਨ੍ਹਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਉਹ ਸ਼ੇਖ ਫਰੀਦ ਜੀ ਲਿਖਦੇ ਹਨ

ਫਰੀਦਾ, ਸਕਰ, ਖੰਡੁ, ਨਿਵਾਤ, ਗੁੜੁ, ਮਾਖਿਉ, ਮਾਂਝਾ ਦੁਧੁ।

ਭਾਵੇਂ ਇਹ ਸਭੇ ਵਸਤੂ ਮਿਠੀਆਂ (ਹਨ) (ਪਰ) ਰਬ ਨ ਪੁਜਨਿ ਤੁਧੁ।

ਜੇ ਵੀਚਾਰ ਕੀਤੀ ਜਾਏ ਤਾਂ ਪਤਾ ਲਗਦਾ ਹੈ ਕਿ ਦੁਨੀਆਂ ਦੀ ਵੱਡੀ ਤੋਂ ਵੱਡੀ ਲੜਾਈ ਤੋਂ ਲੈ ਕੇ ਘਰੇਲੂ ਛੋਟੀ ਤੋਂ ਛੋਟੀ ਲੜਾਈ ਤਕ ਦੀ ਜੜ੍ਹ ਹਿਵਸ ਅਥਵਾ ਤ੍ਰਿਸ਼ਨਾ ਹੈ। ਹਰ ਦੇਸ਼ ਦੀ ਇਹ ਇੱਛਾ ਹੁੰਦੀ ਹੈ ਕਿ ਮੇਰਾ ਮਾਲ ਦੂਜੇ ਦੇਸ਼ਾਂ ਵਿਚ ਵਿਕੇ, ਮੇਰਾ ਵਕਾਰ ਵਧੇ ਅਤੇ ਮੈਨੂੰ ਹੀ ਲਾਭ ਹੋਵੇ। ਹਰ ਆਦਮੀ ਅਪਨੇ ਜ਼ਾਤੀ ਲਾਭ ਨੂੰ ਹੀ ਮੁੱਖ ਰਖਦਾ ਹੈ। ਇਸ ਹਿਵਸ ਅਥਵਾ ਤ੍ਰਿਸ਼ਨਾ ਬਾਰੇ ਲਿਖਿਆ ਹੈ

ਮਾਇਆ ਮਰੈ ਨ ਮਨ ਮਰੈ, ਮਰਿ ਮਰਿ ਗਏ ਸਰੀਰ।
ਆਸ਼ਾ ਤ੍ਰਿਸ਼ਨਾ ਨ ਮਰੈ, ਕਹਿ ਗਏ ਭਗਤ ਕਬੀਰ।

ਅਥਵਾ

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੈ ॥੧॥ ਰਹਾਉ॥**
**ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ।**

ਹੁਣ ਸਵਾਲ ਉੱਠਦਾ ਹੈ ਕਿ ਜਿਨ੍ਹਾਂ ਦੀ ਤ੍ਰਿਸਨਾ ਬੁਝੀ ਹੈ ਉਹ ਕਿਸਤਰ੍ਹਾਂ ਬੁਝੀ ਹੈ? ਗੁਰਬਾਣੀ ਵਿਚੋਂ ਉੱਤਰ ਮਿਲਦਾ ਹੈ **ਤ੍ਰਿਸਨ ਬੁਝੈ ਹਰਿ ਕੈ ਨਾਮਿ।**

ਅਥਵਾ

(ਏ ਰਸਨਾ ਤੇਰੀ) **ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**
**ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥**

ਫਿਰ ਜਦੋਂ ਗੁਰੂ ਦੀ ਕਿਰਪਾ ਨਾਲ ਇਹ ਰਸ ਮਿਲਦਾ ਹੈ -

ਤਾਂ ਫਿਰ **ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ**

ਰ ਕਦੋਂ? ਜਦੋਂ **ਜਾ ਹਰਿ ਵਸੈ ਮਨਿ ਆਇ।**

ਜਿਸ ਤਰ੍ਹਾਂ ਇਕ ਗੂੰਗੇ ਨੂੰ ਮਿਠਿਆਈ ਦੇ ਕੇ ਆਖੀਏ ਕਿ ਖਾ ਕੇ ਸਾਨੂੰ ਇਸ ਦਾ ਸਵਾਦ ਦਸ? ਉਹ ਗੂੰਗਾ ਮਿਠਿਆਈ ਖਾ ਤਾਂ ਲਵੇਗਾ ਪਰ ਸਾਨੂੰ ਸਵਾਦ ਦਸ ਨਹੀਂ ਸਕੇਗਾ। ਇਸੇ ਤਰ੍ਹਾਂ ਜਿਨ੍ਹਾਂ ਨੇ ਹਰਿ ਰਸ ਚਾਖਿਆ ਉਨ੍ਹਾਂ ਬਾਰੇ ਗੁਰੂ ਜੀ ਲਿਖਦੇ ਹਨ **ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ**

ਰ ਜਦੋਂ ਉਸ ਕੋਲੋਂ ਸਵਾਦ ਪੁਛਾਂਗੇ ਤਾਂ | **ਪੂਛੇ** (ਤਾਂ ਫਿਰ) **ਕਹਨੁ ਨ ਜਾਈ ਹੇ।**

ਇਸੇ ਲਈ ਸਤਿਗੁਰੂ ਜੀ ਸਾਨੂੰ ਸਿਖਿਆ ਦੇਂਦੇ ਹਨ

ਕਿ ਭਾਈ **ਬਿਖੈ ਬਨੁ ਫੀਕਾ, ਤਿਆਗਿ ਰੀ ਸਖੀਏ,**
ਅਤੇ **ਨਾਮੁ ਮਹਾ ਰਸੁ ਪੀਓ।**

ਗੁਰਮਤ ਅਨੁਸਾਰ ਨਾਮ (ਮੰਤ੍ਰ, ਭਜਨ) ਕੰਨ ਵਿਚ ਦਿੱਤਾ ਜਾਂਦਾ ਹੈ

**ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ।**

ਅਤੇ ਗੁਪਤ ਜਪਣ ਦਾ ਹੁਕਮ ਹੈ

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ**

ਨਾਮ ਰਸਨਾ ਨਾਲ ਭਾਵ ਰਸਨਾ ਹਿਲਾ ਕੇ ਜਪਣਾ ਚਾਹੀਦਾ ਹੈ

**ਰਸਨਾ ਸਿਮਰਤ ਪਾਪ ਬਿਲਾਇਣ ।**

ਭਾਵ ਰਸਨਾ ਨਾਲ ਭਜਨ ਕਰਨ ਨਾਲ ਪਾਪ ਮਿਟ ਜਾਂਦੇ ਹਨ
ਇਕ ਥਾਂ ਇਸ ਤਰ੍ਹਾਂ ਵੀ ਲਿਖਿਆ ਹੈ

(ਜਿਹੜੀ) **ਰਸਨ ਜਪੈ ਨ ਨਾਮੁ** (ਉਹ) **ਤਿਲੁ ਤਿਲੁ ਕਰਿ ਕਟੀਐ ।**

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੁਨੀਆਂ ਭਰ ਦੇ ਸਾਰੇ ਪਦਾਰਥਾਂ ਦੀ ਪ੍ਰਾਪਤੀ ਲਈ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਕਰਨਾ ਹੀ ਦਸਦੇ ਹਨ

**ਜਾ ਮੂੰ ਆਵਹਿ ਚਿਤਿ ਤੂ, ਤਾ ਹਭੇ ਸੁਖ ਲਹਾਉ ॥**
**ਨਾਨਕ ਮਨ ਹੀ ਮੰਝਿ ਰੰਗਾਵਲਾ, ਪਿਰੀ ਤਹਿਜਾ ਨਾਉ ॥**

ਅਥਵਾ

**ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥**
**ਆਨ ਰਸਾ ਮਹਿ ਵਿਆਪੈ ਚਿੰਦ ॥** (ਚਿੰਤਾ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਲਿਖਿਆ ਹੋਇਆ ਹੈ :-

**ਜਿਥੇ ਨ ਹੋਊ** (ਨਾਮ) **ਸਾਰੇ ਸੁਕ੍ਰਿਤ ਆ ਕਠੇ ਹੋਣਗੇ**
**ਅਰ ਸਾਰੀ** (ਸਾਰੇ) **ਈ ਦੁਕ੍ਰਿਤ** (ਭਾਵੇਂ) **ਭਜਿ ਜਾਣਗੇ ।**

ਮੇਰੇ ਤੇ ਸਰੀਰ ਕਰਕੇ ਭਾਮੇ ਕਿਤਨੀ ਦੂਰ ਰਹੇ ਪਰ ਜੋ ਭਜਨ ਬਾਣੀ ਕਰੇ ਤਕੜਾ ਹੋ ਕੇ, ਉਹ ਮੇਰੇ ਪਾਸ ਹੈ ਮੈਂ ਉਸਦੇ ਪਾਸ ਹਾਂ ਸਦਾ ਈ

# ਨਾਨਕ ਇਹ ਬਿਧਿ ਹਰਿ ਭਜਉ ਇਕ ਮਨ ਹੋਇ ਇਕ ਚਿਤ ।

ਪਰਮਾਰਥ ਵਾਸਤੇ ਏਕਾਗ੍ਰ ਚਿਤ ਨਾਲ ਨਾਮ ਸਿਮਰਨ ਕਰਨਾ ਇਕ ਉਚੀ ਅਵਸਥਾ ਹੈ । ਜਿਨ੍ਹਾਂ ਪ੍ਰੇਮੀਆਂ ਨੇ ਗੁਰੂ ਦੀ ਕਿਰਪਾ ਨਾਲ ਇਹ ਰੰਗ ਮਾਣਿਆ ਹੈ ਉਨ੍ਹਾਂ ਬਾਰੇ ਗੁਰੂ ਜੀ ਲਿਖਦੇ ਹਨ

# ਏਕ ਚਿਤ ਜਿਹ ਇਕ ਛਿਨ ਧਿਆਇਓ ਕਾਲ ਫਾਸ ਕੇ ਬੀਚਿ ਨ ਆਇਓ

ਡਾਕਟਰਾਂ ਦੀ ਨਵੀਂ ਖੋਜ ਅਨੁਸਾਰ 45 ਮਿੰਟਾਂ ਦਾ ਧਿਆਨ ਲਾ ਕੇ ਸਿਮਰਨ ਕਰਨਾ 8 ਘੰਟਿਆਂ ਦੀ ਨੀਂਦ ਨਾਲੋਂ ਵਧ ਆਰਾਮਦੇਹ ਹੁੰਦਾ ਹੈ

# ਦਾਨ

ਚਿੜੀ ਚੋਂਚ ਭਰ ਲੈ ਗਈ, ਨਦੀ ਨ ਘਟਿਓ ਨੀਰ ।
ਦਾਨ ਦੀਏ ਧਨ ਨ ਘਟੈ ਕਹਿ ਗਏ ਭਗਤ ਕਬੀਰ ।

ਇਕ ਮਹਾਂ ਪੁਰਖ ਨੇ ਲਿਖਿਆ ਹੈ

ਜਨਨੀ ਜਣੇ ਤਾਂ ਭਗਤ ਜਨ ਕੈ ਦਾਤਾ ਕੈ ਸੂਰ ।
ਨਾਹਿ ਤੇ ਜਨਨੀ ਬਾਂਝ ਰਹੇ ਕਾਹੇ ਗਵਾਵੈ ਨੂਰ ।

ਉਤੱਮ ਹੈ ਸਭ ਤੋਂ ਗੁਰੂ ਸੇਵਾ ਬਿਨਾਂ ਏਸ ਨ ਜੀਵ ਕਲਯਾਨ ਹੋਇ ।
ਧੰਨ ਧੰਨ ਹੈ ਉਹ ਬਲੀ ਸੂਰਮਾ, ਧਰਮ ਯੁਧ ਵਿਚ ਜੋ ਕੁਰਬਾਨ ਹੋਇ ।
ਲੋੜਵੰਦੀ ਤੇ ਦੁਖੀ ਦੀ ਕਰੇ ਸੇਵਾ, ਨਾਮ ਓਸ ਦਾ ਦਾਨੀ ਜਹਾਨ ਹੋਇ ।
ਹਿਤਕਾਰੀ ਹਨ ਧਰਮ ਦੇ ਇਹ ਤਿੰਨੇ, ਭਗਤ, ਦਾਨੀ ਤੇ ਸੂਰ ਬਲਵਾਨ ਹੋਇ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਵਿਚ ਲਿਖਿਆ ਹੈ :-

# ਜਥਾ ਸਕਤ, ਭੁਖੇ ਨੂੰ ਬੀ ਦੇਣਾ, ਨੰਗੇ ਨੂੰ ਕਪੜਾ ਜੋੜ ਬੀ ਦੇਣਾ ਜਿੰਨਾ ਸਰੇ।

# ਪੁੰਨ ਦਾਨ ਤੇ ਧਨ ਨਹੀਂ ਘਟਦਾ । ਧਨ ਤੇ ਕੁਚਾਲ ਚਲਣ ਤੇ ਘਟ ਜਾਂਦਾ ਹੈ

# ਗੁਰਮੁਖਿ ਨਾਮੁ ਦਾਨੁ ਇਸ਼ਨਾਨੁ

ਗੁਰਮੁਖਿ ਸਿਖ ਸਵੇਰੇ ਉੱਠ ਕੇ ਇਸ਼ਨਾਨ ਕਰ ਭਜਨ ਕਰਦੇ ਹਨ, ਬਾਣੀ ਪੜ੍ਹਦੇ ਹਨ ਅਤੇ ਯਥਾ ਸ਼ਕਤਿ ਦਾਨ ਵੀ ਕਰਦੇ ਹਨ। ਇਸ਼ਨਾਨ ਨਾਲ ਸ਼ਰੀਰ ਦੀ ਸ਼ੁਧੀ ਹੁੰਦੀ ਹੈ, ਨਾਮ ਜਪਣ ਨਾਲ ਆਤਮਾ ਦੀ ਸੁਧੀ ਹੁੰਦੀ ਹੈ ਅਤੇ ਦਾਨ ਦੇਣ ਨਾਲ ਜਸ ਪ੍ਰਾਪਤ ਹੁੰਦਾ ਹੈ। ਤੁਸੀਂ ਸਭ ਜਾਣਦੇ ਹੀ ਹੋ ਕਿ ਜਦੋਂ ਤੁਸੀਂ ਕਿਸੇ ਲੋੜਵੰਦ ਦੀ ਮਦੱਦ ਕਰਦੇ ਹੋ ਤਾਂ ਤੁਹਾਨੂੰ ਕਿੰਨੀਆਂ ਖੁਸ਼ੀਆਂ ਦੇਂਦਾ ਹੈ।

ਸ਼ੇਖ ਫਰੀਦ ਜੀ ਲਿਖਦੇ ਹਨ –

ਮਿਠਾ ਬੋਲੈ, ਨਿਵ ਚਲਹਿ, ਹਥਹੁ ਭੀ ਕਿਛੁ ਦੇਇ।

ਰੱਬ ਤਿਨਾ ਕੀ ਬੰਦਗੀ, ਜੰਗਲ ਕਿਆ ਢੂੰਢੇ ਹੋਇ।

ਸ੍ਰੀ ਸਤਿਗੁਰੂ ਅਮਰਦਾਸ ਜੀ ਲਿਖਦੇ ਹਨ –

**ਪੁੰਨ ਦਾਨ ਕਾ ਕਰੇ ਸਰੀਰੁ। ਸੋ ਗਿਰਹੀ ਗੰਗਾ ਕਾ ਨੀਰੁ।**

**( ਦਾਨੇਨ ਪ੍ਰਾਪਤੇ ਸ੍ਵਰਗੰ )**

ਦਾਨ ਕਰਨ ਨਾਲ ਸ੍ਵਰਗ ਦੀ ਪ੍ਰਾਪਤੀ ਹੁੰਦੀ ਹੈ

(ਸਾਖੀ) ਇਤਿਹਾਸ ਵਿਚ ਮਹਾਦਾਨੀ 'ਕਰਣ' ਦੀ ਸਾਖੀ ਕੁਝ ਇਸਤਰ੍ਹਾਂ ਲਿਖੀ ਹੋਈ ਹੈ :- ਮਹਾਭਾਰਤ ਦੇ ਜੁੱਧ ਵਿਚ ਕਰਣ ਦੇ ਮੂਰਛਾ ਹੋਣ ਸਮੇਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਅਰਜੁਨ ਨੂੰ ਕਿਹਾ ਕਿ ਅੱਜ ਦਾਨ ਦਾ ਸੂਰਜ ਛੁੱਪ ਜਾਵੇਗਾ। ਅਰਜਨ ਨੇ ਪੁਛਿਆ, ਜੀ, ਦਾਨ ਦਾ ਸੂਰਜ ਕੌਣ ਹੈ ? ਸ੍ਰੀ ਮਹਾਰਾਜ ਜੀ ਨੇ ਕਿਹਾ ਕਿ ਅੱਜਕਲ ਦੁਨੀਆ ਭਰ ਵਿਚ ਕਰਣ ਜੈਸਾ ਦਾਨੀ ਕੋਈ ਨਹੀਂ ਹੈ। ਅਰਜੁਨ ਨੂੰ ਕਰਣ ਦਾ ਨਾਉਂ ਸੁਣ ਕੇ ਈਰਖਾ ਹੋਈ ਅਤੇ ਕਹਿਣ ਲੱਗਾ ਕਿ ਮੈਂ ਕਰਣ ਦੇ ਦਾਨ ਦੀ ਪ੍ਰੀਖਿਆ ਕਰਨਾ ਚਾਹੁੰਦਾ ਹਾਂ। ਬ੍ਰਾਹਮਣ ਦਾ ਰੂਪ ਧਾਰ ਕੇ ਅਰਜਨ ਅਤੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ, ਰਣ ਭੂਮੀ ਵਿਚ ਜ਼ਖਮੀ ਹੋਇ ਧਰਤੀ ਤੇ ਲੇਟੇ ਹੋਇ ਕਰਣ ਦੇ ਪਾਸ ਆਏ ਅਤੇ ਇਕ ਭਿਖਾਰੀ ਦੀ ਤਰ੍ਹਾਂ ਕਹਿਣ ਲੱਗੇ "ਹੇ ਦਾਨੀ ਕਰਣ, ਮੇਰੀ ਲੜਕੀ ਵਿਆਹੁਣ ਜੋਗ ਹੈ ਅਤੇ ਮੈਂ ਬੜਾ ਗਰੀਬ ਹਾਂ, ਮੈਂ ਤੁਹਾਥੋਂ ਸਵਰਣ ਦਾਨ ਮੰਗਦਾ ਹਾਂ" ਇਹ ਸੁਣ ਕੇ ਕਰਣ ਨੇ ਬ੍ਰਾਹਮਣ ਨੂੰ ਕਹਿਆ ਕਿ ਹੇ ਬ੍ਰਾਹਮਣ ਦੇਵਤਾ ਮੇਰੀ ਹਾਲਤ ਤੂੰ ਵੇਖ ਹੀ ਰਿਹਾ ਹੈਂ ਇਸ ਸਮੇਂ ਮੇਰੇ ਕੋਲ ਤਾਂ ਧਨ ਕੁਝ ਵੀ ਨਹੀਂ ਹੈ। ਮੈਂ ਲਾਚਾਰ ਹਾਂ ਕੀ ਦੇਵਾਂ ? ਇਹ ਸੁਣ ਕੇ ਬ੍ਰਾਹਮਣ ਨੇ ਕਿਹਾ

ਹੇ ਕਰਣ, "ਮੈਂ ਤੇਰਾ ਜਸ ਸੁਣਕੇ ਤੇਰੇ ਕੋਲ ਆਇਆ ਹਾਂ, ਅਫਸੋਸ ! ਮੇਰੀ ਕਿਸਮਤ ਹੀ ਚੰਗੀ ਨਹੀਂ, ਤੇਰੇ ਦੰਦਾਂ ਵਿਚ ਸੋਨਾ ਦਿਸ ਰਿਹਾ ਹੈ ਪਰ ਤੂੰ ਕਹਿੰਦਾ ਹੈਂ ਕਿ ਮੇਰੇ ਕੋਲ ਕੁਝ ਨਹੀਂ।" ਇਹ ਸੁਣਦਿਆਂ ਸਾਰ ਕਰਣ ਨੂੰ ਚੇਤੇ ਆ ਗਿਆ ਕਿ ਠੀਕ ਮੇਰੇ ਦੰਦਾਂ ਵਿਚ ਸੋਨੇ ਦੀ ਜੰਜੀਰ ਹੈ। ਕਰਣ ਨੇ ਬ੍ਰਾਹਮਣ ਨੂੰ ਕਿਹਾ, "ਹੇ ਬ੍ਰਾਹਮਣ ਦੇਵਤਾ, ਮੈਨੂੰ ਖਿਮਾ ਕਰਨੀ, ਮੈਨੂੰ ਯਾਦ ਆ ਗਿਆ ਹੈ ਕਿ ਮੇਰੇ ਦੰਦਾਂ ਵਿਚ ਸੋਨੇ ਦੀ ਜੰਜੀਰ ਹੈ, ਆਪ ਬੜੀ ਖੁਸ਼ੀ ਨਾਲ ਮੇਰੇ ਦੰਦ ਪੱਥਰ ਨਾਲ ਤੋੜ ਕੇ ਲੈ ਸਕਦੇ ਹੋ।" ਬ੍ਰਾਹਮਣ ਨੇ ਬਹਾਨਾ ਬਣਾਇਆ ਕਿ ਮੈਂ ਬ੍ਰਿਧ ਹਾਂ, ਤੇਰੇ ਦੰਦ ਤੋੜ ਨਹੀਂ ਸਕਦਾ। ਇਹ ਸੁਣ ਕੇ ਕਰਣ ਨੇ ਕਿਹਾ ਕਿ ਹੇ ਬ੍ਰਾਹਮਣ ਦੇਵਤਾ, ਮੈਨੂੰ ਕੋਈ ਪੱਥਰ ਫੜਾ ਦਿਉ, ਮੈਂ ਆਪ ਹੀ ਦੰਦ ਤੋੜਨ ਦੀ ਕੋਸ਼ਿਸ਼ ਕਰਦਾ ਹਾਂ। ਬ੍ਰਾਹਮਣ ਨੇ ਪੱਥਰ ਫੜਾਉਣ ਵਿਚ ਵੀ ਬਹਾਨਾ ਬਣਾ ਕੇ ਟਾਲ ਦਿੱਤਾ।

ਫਿਰ ਕਰਣ ਆਪ ਹੀ, ਕੋਲ ਦਿਸ ਰਹੇ ਇਕ ਪੱਥਰ ਕੋਲ, ਲੇਟਿਆ ਹੋਇਆ ਹੀ ਰਿੜਦਾ ਰਿੜਦਾ ਪਹੁੰਚ ਗਿਆ ਅਤੇ ਬੜੀ ਮੁਸ਼ਕਲ ਨਾਲ ਅਪਣੀਆਂ ਜ਼ਖਮੀ ਉਂਗਲੀਆਂ ਨਾਲ ਉਠਾ ਲਿਆ ਅਤੇ ਜਦੋਂ ਉਹ ਪੱਥਰ ਅਪਣੇ ਦੰਦਾਂ ਤੇ ਚਲਾਉਣ ਹੀ ਲਗਾ ਸੀ ਕਿ ਬ੍ਰਾਹਮਣ ਦੇ ਰੂਪ ਵਿਚ ਛੁਪੇ ਹੋਇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਝੱਟ ਹਰਿ ਰੂਪ ਧਾਰ ਕੇ ਦਰਸ਼ਨ ਦੇਂਦਿਆਂ ਕਰਣ ਦਾ ਹੱਥ ਫੜ ਲਿਆ ਅਤੇ ਕਹਿਆ, "ਹੇ ਕਰਣ, ਹੇ ਕਰਣ, ਤੇਰੇ ਵਰਗਾ ਦਾਨੀ ਕੋਈ ਵੀ ਨਹੀਂ ਹੈ। ਮੈਂ ਤੇਰੇ ਤੇ ਬਹੁਤ ਪ੍ਰਸੰਨ ਹਾਂ, ਤੂੰ ਜੋ ਕੁਝ ਮੰਗਣਾ ਹੈ ਮੰਗ ਲੈ।" ਕਰਣ ਅਪਣੇ ਅੰਤ ਸਮੇਂ ਭਗਵਾਨ ਦੇ ਦਰਸ਼ਨ ਹੋ ਜਾਣ ਕਾਰਨ ਬਹੁਤ ਖੁਸ਼ ਹੋਇਆ ਅਤੇ ਜੋ ਜੋ ਵਰ ਜਿਵੇਂ ਕਿ ਅੱਛੀ ਕੁਲ ਵਿਚ ਜਨਮ ਅੱਛੀ ਇਸਤ੍ਰੀ, ਅੱਛੀ ਸੰਤਾਨ, ਘਰ ਵਿਚ ਸਾਧੂ ਸੰਤ ਆਉਂਦੇ ਜਾਂਦੇ ਰਹਿਣ, ਘਰ ਵਿਚ ਭਗਵਾਨ ਦੀ ਪੂਜਾ ਪਾਠ ਹੁੰਦਾ ਰਹੇ, ਇਸਤ੍ਰੀ ਬ੍ਰਤ ਧਰਮ, ਭਗਵਾਨ ਜੀ ਦੇ ਦਰਸ਼ਨ, ਭਗਵਾਨ ਜੀ ਦੀ ਭਗਤੀ, ਸੁਖ ਦੇਣ ਵਾਲੀ ਮਾਇਆ, ਧਰਮੀ ਅਤੇ ਦਾਨੀ ਸੁਭਾਉ ਇਤਿਆਦਿ ਜੋ ਜੋ ਮੰਗਿਆ ਭਗਵਾਨ ਨੇ ਬਖਸ਼ਸ਼ ਕਰ ਦਿੱਤੀ। ਇੰਨੇ ਬਚਨ ਹੁੰਦਿਆ ਸਾਰ ਕਰਣ ਨੇ ਭਗਵਾਨ ਜੀ ਦੇ ਚਰਨਾਂ ਤੇ ਸਿਰ ਰੱਖ ਦਿੱਤਾ ਅਤੇ ਉਸਦਾ ਸਰੀਰ ਛੁੱਟ ਗਿਆ -

ਸਾਖੀ ਲਿਖਣ ਦਾ ਭਾਵ ਹੈ ਕਿ ਕਰਣ ਦੇ ਦਾਨ ਤੇ ਹੀ ਭਗਵਾਨ ਇੰਨੇ ਖੁਸ਼ ਹੋਇ ਸਨ। ਇਸ ਲਈ ਗੁਰਮੁਖਿ ਨੂੰ ਦਾਨ ਕਰਨਾ ਚਾਹੀਦਾ ਹੈ।

(ਸਾਖੀ) ਸ੍ਰੀ ਸਤਿਗੁਰੂ ਹਰਿ ਰਾਇ ਜੀ ਅੱਗੇ ਇਕ ਸਿੱਖ ਨੇ ਅਰਜ਼ ਕੀਤੀ ਕਿ ਹੇ ਗੁਰੂ ਜੀ, ਮੈਂ ਪਹਿਲਾਂ ਨਿਰਧਨ ਹੁੰਦਾ ਸਾਂ, ਕੁਝ ਚਿਰ ਪਿਛੋਂ ਮੈਂ ਧਨੀ ਹੋ ਗਿਆ ਸਾਂ, ਹੁਣ ਫਿਰ ਨਿਰਧਨ ਹੋ ਗਿਆ ਹਾਂ। ਆਪ ਮੇਰੇ ਤੇ ਕਿਰਪਾ ਕਰੋ। ਸਤਿਗੁਰੂ ਜੀ ਨੇ ਕਿਹਾ ਕਿ ਦਾਨ ਕਰਨ ਨਾਲ ਤੂੰ ਧਨੀ ਹੋ ਗਿਆ ਸੈਂ ਅਤੇ ਜਦੋਂ ਤੂੰ ਧਨੀ ਹੋ ਗਿਆ ਸੈਂ ਤਾਂ ਤੂੰ ਦਾਨ ਕਰਨਾ ਬੰਦ ਕਰ ਦਿੱਤਾ। ਦਾਨ ਨ ਕਰਨ ਕਰ ਕੇ ਤੂੰ ਫਿਰ ਨਿਰਧਨ ਹੋ ਗਿਆ ਹੈਂ। ਇਹ ਸੁਣ ਕੇ ਉਸ ਸਿਖ ਨੇ ਅਰਜ਼ ਕੀਤੀ ਕਿ ਹੇ ਮਹਾਰਾਜ ਮੈਂ ਤਾਂ ਦਾਨ ਕਦੇ ਕੀਤਾ ਹੀ ਨਹੀਂ।

ਅੰਤਰਜਾਮੀ ਸਤਿਗੁਰੂ ਜੀ ਨੇ ਕਿਹਾ ਕਿ ਜਦੋਂ ਤੂੰ ਨਿਰਧਨ ਸੈਂ ਤੇਰਾ ਮਕਾਨ ਕੱਚਾ ਸੀ, ਤੇਰੇ ਮਕਾਨ ਦੇ ਇਕ ਪਾਸੇ ਕਰਕੇ ਪੰਛੀਆਂ ਦਾ ਜੋੜਾ ਰਹਿੰਦਾ ਸੀ ਉਹ ਪਿਛਲੇ ਜਨਮ ਵਿਚ ਬੜੇ ਸ਼ਾਹੂਕਾਰ ਸਨ ਅਤੇ ਸਾਡੇ ਹੀ ਸਿੱਖ ਸਨ। ਉਹ ਮੇਰੇ ਮਨ੍ਹਾ ਕਰਨ ਤੇ ਵੀ ਪੰਛੀਆਂ ਦੀ ਪਾਲਨਾ ਕਰਦੇ ਰਹਿੰਦੇ ਸਨ। ਇਸ ਲਈ ਹੁਣ ਉਹ ਪੰਛੀ ਬਣੇ ਹਨ ਅਤੇ ਤੇਰੇ ਘਰ ਵਿਚ ਹੀ ਉਨ੍ਹਾਂ ਦਾ ਆਲ੍ਹਣਾ ਸੀ। ਤੂੰ ਪਹਿਲਾਂ ਨਿਰਧਨ ਸੈਂ ਅਤੇ ਮਜਦੂਰੀ ਕਰਦਾ ਸੈਂ। ਤੂੰ ਜਦੋਂ ਅੰਨ ਦਾਣਾ ਲਿਆਉਂਦਾ ਸੈਂ ਤਾਂ ਖੁਲ੍ਹਾ ਹੀ ਰਖ ਛੱਡਦਾ ਸੈਂ। ਉਨ੍ਹਾਂ ਪੰਛੀਆਂ ਨੂੰ ਆਪਣੇ ਪਿਛਲੇ ਜਨਮ ਦੀ ਸੋਝੀ ਸੀ ਅਤੇ ਸੇਵਾ ਨ ਕਰਨ ਕੇ ਪਛੁਤਾਂਦੇ ਸਨ। ਉਨ੍ਹਾਂ ਪੰਛੀਆਂ ਨੇ ਸੋਚਿਆ ਕਿ ਸਾਡਾ ਮਨੁਖਾ ਜਨਮ ਤਾਂ ਐਵੇਂ ਹੀ ਚਲਾ ਗਿਆ ਹੈ, ਚਲੋ ਹੁਣ ਜਿਨ੍ਹਾਂ ਦੇ ਘਰ ਰਹਿੰਦੇ ਹਨ ਉਨ੍ਹਾਂ ਦਾ ਹੀ ਕੁਝ ਭਲੇ ਕਰ ਦੇਈਏ। ਉਹ ਤੇਰੇ ਖੁਲ੍ਹੇ ਪੈ ਦਾਣਿਆਂ ਵਿਚੋਂ ਕੁਝ ਆਪ ਖਾ ਲੈਂਦੇ ਸਨ ਅਤੇ ਕੁਝ ਇਥੇ ਖੁਲ੍ਹੇ ਪੈ ਲੰਗਰ ਦੇ ਦਾਣਿਆਂ ਵਿਚ ਸੁੱਟ ਜਾਂਦੇ ਸਨ। ਤੂੰ ਇਸੇ ਪੁੰਨ ਕਰਕੇ ਧਨੀ ਹੋ ਗਿਆ ਸੈਂ। ਜਦੋਂ ਤੂੰ ਧਨੀ ਹੋ ਗਿਆ ਸੈਂ, ਤੇਰਾ ਮਕਾਨ ਵੀ ਪੱਕਾ ਬਣ ਗਿਆ ਅਤੇ ਦਾਣਿਆਂ ਦਾ ਸਟੋਰ ਵੀ ਪੱਕਾ ਬਣ ਗਿਆ ਸੀ। ਪੰਛੀ ਤਾਂ ਪਹਿਲਾਂ ਹੀ ਤੇਰੇ ਘਰੋਂ ਉੱਡ ਗਏ ਸਨ ਅਤੇ ਤੇਰੇ ਸਟੋਰ ਦਾ ਦਰਵਾਜਾ ਬੰਦ ਰਹਿਣ ਕਰਕੇ ਤੇਰੇ ਦਾਨੇ ਵੀ ਲੰਗਰ ਵਿਚ ਪੈਣੋਂ ਬੰਦ ਹੋ ਗਏ। ਇਸ ਲਈ ਤੂੰ ਫਿਰ ਨਿਰਧਨ ਹੋ ਗਿਆ ਹੈਂ। ਸਤਿਗੁਰੂ ਜੀ ਨੇ ਉਸ ਸਿਖ ਨੂੰ ਸਮਝਾਇਆ ਕਿ ਆਦਮੀ ਦਾਨ ਕਰਕੇ ਹੀ ਧਨੀ ਬਣਦਾ ਹੈ। ਸਤਿਗੁਰੂ ਜੀ ਦੀ ਸ਼ੁਭ ਸਿਖਿਆ ਸੁਣ ਕੇ ਉਹ ਯਥਾ ਸ਼ਕਤ ਦਾਨ ਕਰਨ ਅਤੇ ਗੁਰੂ ਜੀ ਦੇ ਚਲਾਏ ਹੋਏ ਲੰਗਰ ਦੀ ਸੇਵਾ ਕਰਨ ਲਗ ਪਿਆ ਅਤੇ ਕੁਝ ਸਮੇਂ ਪਿਛੋਂ ਉਹ ਫਿਰ ਧਨੀ ਹੋ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਵਿਚ ਲਿਖਿਆ ਹੈ

## ਗੁਰੂ ਸਾਹਿਬ ਜੀ

## ਸਰਬ ਦਾਨਾਂ ਤੇ ਉਪਰ ਅੰਨ ਦਾ ਦਾਨ ਬਡਾ ਲਿਖਾ ਹੈ

ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਕਈ ਰਾਜੇ, ਸ਼ਾਹੀ ਖਜਾਨੇ ਵਿਚੋਂ ਖਰਚਾ ਦੇ ਕੇ ਯੱਗ ਕਰਦੇ ਸਨ ਜਿਸ ਵਿਚ ਭੋਜਨ ਛਕਣ ਲਈ ਦੂਰ ਦੂਰ ਤਕ ਦੇ ਰਿਸ਼ੀਆਂ, ਮੁਨੀਆਂ, ਸਾਧੂਆਂ, ਸੰਤਾਂ ਅਤੇ ਬ੍ਰਾਹਮਣਾਂ ਨੂੰ ਨਿਮੰਤ੍ਰਨ ਭੇਜੇ ਜਾਂਦੇ ਸਨ। ਪਾਂਡੂਆਂ ਦੇ ਯੱਗ ਦੀ ਚਰਚਾ ਅਜ ਵੀ ਇਤਿਹਾਸ ਵਿਚ ਪੜ੍ਹੀ ਜਾਂਦੀ ਹੈ, ਮਲਕ ਭਾਗੋ ਦੇ ਬ੍ਰਹਮ ਭੋਜ ਦੀ ਸਾਖੀ ਵੀ ਜਨਮ ਸਾਖੀ ਵਿਚ ਦਰਜ ਹੈ। ਇਸੇ ਤਰ੍ਹਾਂ ਅਨੇਕ ਯੱਗ ਹੁੰਦੇ ਆ ਰਹੇ ਹਨ। ਇਹ ਯੱਗ ਕਿਉਂ ਕੀਤੇ ਜਾਂਦੇ ਹਨ? ਸਿਰਫ ਇਸੇ ਲਈ ਕਿ ਸਾਧੂਆਂ ਸੰਤਾਂ ਨੂੰ ਭੋਜਨ ਛਕਾਉਣਾ ਬੜਾ ਪੁੰਨ ਕਰਮ ਹੁੰਦਾ ਹੈ। ਸਾਧੂਆਂ ਤੋਂ ਬਿਨਾ

ਗ੍ਰੀਬਾਂ ਅਤੇ ਲੋੜਵੰਦਾਂ ਨੂੰ ਭੋਜਨ ਛਕਾਉਣ ਦਾ ਵੀ ਬਹੁਤ ਫਲ ਹੈ। ਇਸੇ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਾਨੂੰ ਸਿਖਿਆ ਦੇਂਦੇ ਹਨ ਕਿ ਸਰਬ ਦਾਨਾਂ ਤੇ ਉਪਰ ਅੰਨ ਦਾ ਦਾਨ ਬੜਾ ਹੁੰਦਾ ਹੈ।

ਯੱਗ ਜਾਂ ਭੋਜ ਆਮ ਕਰਕੇ ਅਪਣਾ ਜੱਸ ਫੈਲਾਉਣ ਖਾਤਰ ਕੀਤੇ ਜਾਂਦੇ ਹਨ ਜਿਸ ਦਾ ਖਰਚਾ ਟੈਕਸਾਂ ਰਾਹੀ ਇਕੱਠੇ ਕੀਤੇ ਹੋਏ ਧਨ ਵਿਚੋਂ ਕੀਤਾ ਜਾਂਦਾ ਹੈ, ਪਰ ਗੁਰੂ ਕਾ ਲੰਗਰ ਪਰਉਪਕਾਰ ਖਾਤਰ ਲੋੜਵੰਦਾਂ ਦੀ ਸੇਵਾ ਹਿਤ ਖੋਲ੍ਹਿਆ ਜਾਂਦਾ ਹੈ ਇਸ ਦਾ ਖਰਚਾ ਸਿਖਾਂ ਦੀ ਕਮਾਈ ਵਿਚੋਂ ਧਰਮ ਅਰਥ ਕੱਢੇ ਹੋਏ ਧਨ ( ਦਸਵੰਧ ਜਾਂ ਘੱਟ ਵੱਧ) ਵਿਚੋਂ ਕੀਤਾ ਜਾਂਦਾ ਹੈ। ਲੰਗਰ ਦੀ ਸੇਵਾ ਦਾ ਮਹਾਤਮ ਬਹੁਤ ਲਿਖਿਆ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਵਿਚ ਲਿਖਿਆ ਹੈ -

**ਜੋ ਲੰਗਰ ਦੀ ਟਹਿਲ ਕਰੂਗਾ ਉਸਦਾ ਬਹੁਤ ਭਲਾ ਹੋਊਗਾ ਸਤਿ ਕਰ ਮੰਨਣਾ।**

ਭਾਵੇਂ ਹਰ ਗੁਰੂ ਦੇ ਸਿੰਘ ਦੇ ਘਰ "ਗੁਰੂ ਕਾ ਲੰਗਰ" ਹੁੰਦਾ ਹੈ ਪਰ ਇਕ "ਗੁਰੂ ਕਾ ਲੰਗਰ" ਐਸਾ ਹੁੰਦਾ ਹੈ ਜੋ ਹਾਜ਼ਰ ਗੁਰੂ ਸਾਹਿਬ ਜੀ ਦੇ ਨਿਵਾਸ ਸਥਾਨ ਤੇ ਚਲਦਾ ਰਹਿੰਦਾ ਹੈ। ਜਿਥੇ ਏਸ ਲੰਗਰ ਦੀ ਸੇਵਾ ਦਾ ਬਹੁਤ ਮਹਾਤਮ ਹੈ ਉਥੇ ਏਸ ਲੰਗਰ ਵਿਚੋਂ ਪਰਸ਼ਾਦਾ ਛਕਣਾ ਵੀ ਇਕ ਪੁੰਨ ਹੈ। ਇਹ ਕੇਂਦਰੀ ਲੰਗਰ ਤਾਂ ਚਲਦਾ ਰਹਿੰਦਾ ਹੈ ਪਰ ਏਸ ਦੇ ਨਾਲ ਜਿੱਥੇ ਕਿੱਥੇ ਵੀ ਗੁਰੂ ਸਾਹਿਬ ਜੀ ਪਧਾਰਦੇ ਹਨ ਉੱਥੇ ਉੱਥੇ ਹੀ ਗੁਰੂ ਕਾ ਲੰਗਰ ਖੋਲ੍ਹਿਆ ਜਾਂਦਾ ਹੈ

ਸਿਖ ਪੰਥ ਵਿਚ ਲੰਗਰ ਦੀ ਪਰਪਾਟੀ ਤਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਜੰਗਲ ਵਿਚ ਸਾਧੂਆਂ ਨੂੰ ਲੰਗਰ ਛਕਾਉਣ ਭਾਵ ਸੱਚਾ ਸੌਦਾ ਕਰਨ ਤੋਂ ਚਲਦੀ ਆ ਰਹੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ ਸਿਖੀ ਨੂੰ ਫਿਰ ਹਰਿਆਂ ਕੀਤਾ ਅਤੇ ਇਸ ਦਾ ਨਾਉ ਸੰਤ ਖਾਲਸਾ ਰਖਿਆ ਸਤਿਗੁਰੂ ਜੀ ਨੇ ਜਦੋਂ ਹੀ ਸੰਤ ਖਾਲਸੇ ਦੀ ਨੀਂਹ ਧਰੀ ਉਦੋਂ ਹੀ ਕੇਂਦਰੀ ਲੰਗਰ ਦੀ ਨੀਂਹ ਸ੍ਰੀ ਭੈਣੀ ਸਾਹਿਬ ਰੱਖ ਦਿੱਤੀ ਸੀ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ -

ਕਰਤੋ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ,
ਤਾਂ ਤੇ ਨਫਾ ਪਾਇ ਜੋਊ, ਆਪ ਪੈਨੇ ਖਾਇ ਹੈ
ਸੰਗਤ ਅਪਾਰ ਆਵੈ, ਦੂਰ ਪੈ ਰਹਾਵੈ ਭੀਰ
ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈਂ ਪਾਇ ਹੈ

ਸਿਖ ਸੇਵਕ ਤਾਂ ਇਸ ਲੰਗਰ ਦੀ ਸੇਵਾ ਕਰਦੇ ਹੀ ਸਨ ਪਰ ਸ੍ਰੀ ਸਤਿਗੁਰੂ ਜੀ ਨੇ ਆਪ ਵੀ ਸੇਵਾ ਵਜੋਂ ਅਪਣੀ ਹਥੀਂ ਲੋਹੇ ਦੀ ਮੋਟੀ ਚਾਦਰ ਕੱਟ ਕੇ ਸਾਧ ਸੰਗਤ ਵਾਸਤੇ ਪਰਸ਼ਾਦੇ ਪਕਾਉਣ ਲਈ ਇਕ ਲੋਹ ਬਣਾਈ । ਆਪ ਜੀ ਦੇ ਹਸਤ ਕਵਲਾਂ ਨਾਲ ਤਿਆਰ ਹੋਈ ਲੋਹ ਐਸੀ ਭਾਗਮਣੀ ਨਿਕਲੀ ਕਿ ਉਸ ਸਮੇਂ ਤੋ ਲੈ ਕੇ ਅੱਜ ਤਕ ਸਾਧ ਸੰਗਤ ਵਾਸਤੇ ਪਰਸ਼ਾਦਿਆਂ ਦੀ ਸੇਵਾ ਕਰਦੀ ਆ ਰਹੀ ਹੈ । ਇਹ ਕੇਂਦਰੀ ਲੰਗਰ ਅਜ ਤਕ ਸਦਾ ਵਰਤ ਰਿਹਾ ਹੈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਕਰਨ ਪਿਛੋਂ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਭਾਵੇਂ ਕਈ ਰੁਕਾਵਟਾਂ ਦਾ ਸਾਮ੍ਹਣਾ ਕਰਨਾ ਪਿਆ ਪਰ ਇਹ ਲੰਗਰ ਬੰਦ ਨ ਹੋਣ ਦਿੱਤਾ ।

ਸੰਮਤ ੧੯੪੦ (ਸੰਨ 1884) ਦੇ ਲੱਗ ਪੱਗ ਹੇਠ ਲਿਖੇ ਸਿਖਾਂ ਨੇ ਪਹਿਲਾਂ ਅਪਣੇ ਕੋਲੋਂ ਰਕਮ ਪਾਈ ਅਤੇ ਫਿਰ ਪਿੰਡਾਂ, ਸ਼ਹਿਰਾਂ ਵਿਚ ਜਾ ਕੇ ਨਾਮਧਾਰੀਆਂ ਦੇ ਘਰਾਂ ਵਿਚੋਂ ਲੰਗਰ ਸ੍ਰੀ ਭੈਣੀ ਸਾਹਿਬ ਵਾਸਤੇ ਛੇਮਾਹੀ ਉਗਰਾਹੀ ਕਰਨ ਦਾ ਸਿਸਟਮ ਚਾਲੂ ਕੀਤਾ

(1) ਸੰਤ ਬਘੇਲ ਸਿੰਘ ਜੀ — ੧੦੦੦ ਰੁਪੈ
(2) ਸੰਤ ਨੱਥਾ ਸਿੰਘ ਜੀ — ੧੦੦੦ ਰੁਪੈ
(3) ਸੰਤ ਕਾਨ੍ਹ ਸਿੰਘ ਜੀ — ੧੦੦੦ ਰੁਪੈ ਨਕਦ ਅਤੇ ਇਕ ਗੱਡਾ ਦਾਣਿਆਂ ਦਾ ਭਰਿਆ ਹੋਇਆ ਸਮੇਤ 2 ਬਲਦ
(4) ਸੰਤ ਸੁਬੇਗ ਜੀ — 500 ਰੁਪੈ
(5) ਸੰਤ ਬੂਟਾ ਸਿੰਘ ਜੀ — ਅਪਣੇ ਅੰਤਮ ਸਮੇਂ ਤਕ ਉਗਰਾਹੀ ਕਰਨ ਦੀ ਸੇਵਾ ਕਰਦੇ ਰਹੇ

ਜਦੋਂ ਇਨ੍ਹਾਂ ਪੁਰਖਾਂ ਨੇ ਇਹ ਉਗਰਾਹੀ ਕਰਨ ਦੀ ਸੇਵਾ ਸ਼ੁਰੂ ਕੀਤੀ ਤਾਂ ਸੰਗਤਾਂ ਨੇ ਇਨ੍ਹਾਂ ਦਾ ਪੂਰਾ ਸਹਿਯੋਗ ਦਿਤਾ ਅਤੇ ਵਧ ਚੜ੍ਹ ਕੇ ਉਗਰਾਹੀ ਦਿੱਤੀ ।

ਸੰਮਤ ੧੯੫੬ (ਸੰਨ 1900) ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸਰਪ੍ਰਸਤੀ ਹੇਠ ਚਲ ਰਹੇ ਇਸ ਲੰਗਰ ਨੇ ਕਾਲ ਪੀੜਤਾਂ ਦੀ ਬੜੀ ਸੇਵਾ ਕੀਤੀ । ਹਜ਼ਾਰਾਂ ਹੀ ਭੁਖੇ ਆਦਮੀਆਂ ਨੂੰ ਰੋਜ ਲੰਗਰ ਛਕਾਇਆ ਜਾਂਦਾ । ਪਤਾ ਲਗਣ ਤੇ ਡੀ ਸੀ (D.C) ਅਤੇ ਐਸ ਪੀ (S.P.) ਆਪ ਸ੍ਰੀ ਭੈਣੀ ਸਾਹਿਬ ਆਏ ਅਤੇ ਜਦੋਂ ਅਪਣੀ ਅਖੀਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਕਾਲ ਪੀੜਤਾਂ ਨੂੰ ਬੜੇ ਪ੍ਰੇਮ ਨਾਲ ਲੰਗਰ ਛਕਾਂਦਿਆਂ ਵੇਖਿਆ ਤਾਂ ਉਹ ਬਹੁਤ ਪ੍ਰਭਾਵਤ ਹੋਏ । ਡੀ ਸੀ ਨੇ ਜਿਥੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਬੜੀ ਪ੍ਰਸੰਸਾ ਕੀਤੀ ਉੱਥੇ ਬਾਰ ਵਿਚ 52 ਮੁਰੱਬੇ ਜਾਗੀਰ ਦੇਣ ਦੀ ਵੀ ਪੇਸ਼ਕਸ਼ ਕੀਤੀ । ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਪੇਸ਼ਕਸ਼ ਨੂੰ ਠੁਕਰਾਂਦਿਆਂ ਕਿਹਾ ਕਿ ਦੇਸ਼ ਵੀ ਸਾਡਾ ਹੈ ਅਤੇ ਮੁਰੱਬੇ ਵੀ ਸਾਡੇ ਹਨ ਤੁਹਾਡੇ ਪਾਸੋਂ ਲੈਣਾ ਸ਼ੁਆਨ ਨਹੀਂ ਉੱਠਦਾ ।

ਨੋਟ : ਅਜ ਤੋਂ ਤਕਰੀਬਨ 100 ਸਾਲ ਪਹਿਲੇ ਦੇ 1000 ਰੁਪਏ ਤੁਸੀਂ ਆਪ ਹਿਸਾਬ ਲਾ ਲਉ ਕਿ ਅਜ ਦੇ ਕਿੰਨੇ ਰੁਪਇਆਂ ਦੇ ਬਰਾਬਰ ਹੋਣਗੇ ।

(ਸਾਖੀ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਪਿਛੋਂ ਅੰਗਰੇਜ਼ੀ ਸਰਕਾਰ ਨੇ ਨਾਮਧਾਰੀਆਂ ਤੇ ਬੜੀ ਸਖਤੀ ਕੀਤੀ ਸੀ ਨਾਮਧਾਰੀਆਂ ਵਾਸਤੇ 144 ਦਫਾ ਲਾਗੂ ਕੀਤੀ ਗਈ ਸੀ, ਪੰਜ ਸਿਖ ਇਕੱਠੇ ਨਹੀਂ ਸਨ ਹੋ ਸਕਦੇ। ਕੋਈ ਦੀਵਾਨ ਨਹੀਂ ਸਨ ਸਜਾ ਸਕਦੇ, ਕੋਈ ਅਖੰਡ ਪਾਠ ਨਹੀਂ ਸਨ ਕਰ ਸਕਦੇ। ਹਰ ਨਾਮਧਾਰੀ ਨੂੰ ਅਪਣੇ ਕਿਸੇ ਰਿਸ਼ਤੇਦਾਰ ਨੂੰ ਮਿਲਣ ਜਾਣ ਵਾਸਤੇ ਅਪਣੇ ਹਲਕੇ ਦੇ ਥਾਣੇਦਾਰ ਕੋਲੋਂ ਲਿਖਤੀ ਮਨਜ਼ੂਰੀ ਲੈਣੀ ਪੈਂਦੀ ਸੀ ਅਤੇ ਫਿਰ ਰਿਸ਼ਤੇਦਾਰ ਦੇ ਪਿੰਡ ਜਾ ਕੇ ਉਥੋਂ ਦੇ ਥਾਣੇਦਾਰ ਨੂੰ ਇਤਲਾਹ ਦੇਣੀ ਪੈਂਦੀ ਸੀ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਦਰਵਾਜ਼ੇ ਅਗੇ ਪੁਲੀਸ ਦੀ ਚੌਕੀ ਬੈਠਾਈ ਗਈ ਸੀ। ਪੰਜਾਂ ਸਿਖਾਂ ਤੋਂ ਵਧ ਅੰਦਰ ਨਹੀਂ ਸਨ ਜਾ ਸਕਦੇ। ਸਤਿਗੁਰੂ ਹਰੀ ਸਿੰਘ ਜੀ ਵੀ ਸ੍ਰੀ ਭੈਣੀ ਸਾਹਿਬ ਵਿਚ ਨਜ਼ਰਬੰਦ ਸਨ, ਕਿਤੇ ਦੌਰੇ ਤੇ ਨਹੀਂ ਸਨ ਜਾ ਸਕਦੇ।

ਕੁਝ ਸਮਾ ਲੰਘ ਗਿਆ। ਨਾਮਧਾਰੀਆਂ ਨੇ ਗੁੜ੍ਹੇ ਤਰੀਕੇ ਨਾਲ ਅਪਣੇ ਆਪ ਨੂੰ ਸੰਭਾਲ ਲਿਆ। ਸਰਕਾਰੀ ਸਖਤੀ ਵੀ ਕੁਝ ਨਰਮ ਹੋਈ ਸੰਮਤ ੧੯੫੨ ਵਿਚ ਸਤਿਗੁਰੂ ਹਰੀ ਸਿੰਘ ਜੀ ੨ ਮਹੀਨਿਆਂ ਦੀ ਛੁਟੀ ਲੈ ਕੇ ਗੁਰਦਾਸਪੁਰ ਅਤੇ ਸਿਆਲਕੋਟ ਦੋ ਜ਼ਿਲਿਆਂ ਦਾ ਦੌਰਾ ਕੀਤਾ। ਇਸੇ ਦੌਰੇ ਵਿਚ ਇਕ ਦੂਰ ਦੇ ਨਗਰ ਦੇ ਸਿਖ ਨੇ ਉਸ ਦੇ ਨਗਰ ਦਰਸ਼ਨ ਦੇਣ ਦੀ ਅਰਜ ਕੀਤੀ ਸੱਚੇ ਪਾਤਸ਼ਾਹ ਜੀ ਸੰਗਤ ਸਮੇਤ ਘੋੜਿਆਂ ਤੇ ਸਵਾਰ ਹੋ ਬੜੀ ਖੇਚਲ ਕਰ ਉਸ ਦੇ ਨਗਰ ਪੁਜੇ। ਉਸ ਸਿਖ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ ਅਤੇ ਇਕ ਦਮੜਾ (ਰੁਪਿਆ) ਲੰਗਰ ਦੀ ਭੇਟ ਵਜੋਂ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹੱਥ ਅਗੇ ਕਰ ਧੰਨ ਭਾਗ ਕਹਿ ਉਹ ਦਮੜਾ ਪ੍ਰਵਾਨ ਕਰ ਲਿਆ। ਵਾਪਸ ਆਉਂਦਿਆਂ ਇਕ ਸਿਖ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਆਪ ਬੜੀ ਖੇਚਲ ਕਰਕੇ ਉਸ ਨਗਰ ਗਏ ਪਰ ਉਸ ਸਿੱਖ ਨੇ ਸਿਰਫ ਇਕ ਦਮੜਾ ਹੀ ਮੱਥਾ ਟੇਕਿਆ ਹੈ ਸਤਿਗੁਰੂ ਜੀ ਨੇ ਉਸ ਸਿੱਖ ਨੂੰ ਸਮਝਾਇਆ ਕਿ ਸਾਨੂੰ ਭੁਲ ਕੇ ਵੀ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਤੂੰ ਸੋਚ ਕੇ ਇਕ ਦਮੜੇ ਦੀ ਕਿੰਨੀ ਕਣਕ ਆਵੇਗੀ ਅਤੇ ਕਿੰਨੇ ਸਰੀਰਾਂ ਵਾਸਤੇ ਪਰਸ਼ਾਦੇ ਬਣ ਸਕਣਗੇ।

ਭਾਈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰ ਲਈ, ਜੇ ਕੋਈ ਸਿਖ ਇਕ ਮੁਠੀ ਦਾਣੇ ਦੇਣ ਲਈ ਕਹੇ ਕਿ ਮੇਰੇ ਘਰੋਂ ਆਪ ਆ ਕੇ ਲੈ ਜਾਉ ਤਾਂ ਮੈਂ ਸ੍ਰੀ ਭੈਣੀ ਸਾਹਿਬੋਂ ਪੈਦਲ ਟੁਰ ਕੇ ਉਸ ਦੇ ਘਰੋਂ ਲਿਆਉਣ ਲਈ ਤਿਆਰ ਹਾਂ

# ਭਾਈ ਗੁਰੂ ਕਾ ਲੰਗਰ ਸੱਤ ਧਰਮ ਦੀ ਕਮਾਈ ਵਾਲੇ ਸਿਖਾਂ ਦੀ ਪਾਰੋਂ ਚਲ ਰਿਹਾ ਹੈ

# "ਏਥੇ ਜ਼ਮੀਨਾਂ ਨਾਲ ਲੰਗਰ ਨਹੀਂ ਚਲਦਾ"

ਇਥੋਂ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਲੰਗਰ ਦੀ ਸੇਵਾ ਕਿੰਨੀ ਉੱਚੀ ਸਮਝਦੇ ਸਨ ਅਤੇ ਕਿੰਨੇ ਕਸ਼ਟ ਸਹਾਰ ਕੇ ਅਤੇ ਕਿੰਨੀ ਮੇਹਨਤ ਕਰਕੇ ਲੰਗਰ ਨੂੰ ਚਾਲੂ ਰਖਿਆ । ਆਪ ਜੀ ਨੇ ਅੰਗਰੇਜ਼ਾਂ ਵਲੋਂ ਮਿਲਦੇ ਮੁਰੱਬੇ ਠੁਕਰਾ ਕੇ ਸਿਖਾਂ ਦੀ ਕਮਾਈ ਵਿਚੋਂ ਧਰਮ ਅਰਥ ਕੱਢੀ ਮਾਇਆ ਨੂੰ ਧੰਨ ਭਾਗ ਸਮਝ ਕੇ ਲੰਗਰ ਦੀ ਸੇਵਾ ਵਾਸਤੇ ਪ੍ਰਵਾਨ ਕੀਤਾ ।

ਸਾਧ ਸੰਗਤ ਨੇ ਇਤਿਹਾਸ ਵਿਚੋਂ ਪੜ੍ਹਿਆ ਹੀ ਹੋਵੇਗਾ ਕਿ ਸੰਮਤ ੧੯੯੯ (ਸੰਨ 1943) ਦੇ ਹੋਲੇ ਦੇ ਸਮੇਂ ਸ੍ਰੀ ਭੈਣੀ ਸਾਹਿਬ ਹਿੰਦੂ-ਸਿੱਖ ਮਿਲਾਪ ਕਾਨਫਰੰਸ ਹੋਈ ਸੀ । ਇਸ ਕਾਨਫਰੰਸ ਦੇ ਪ੍ਰਧਾਨ ਸੇਠ ਬਿਰਲਾ ਜੀ ਸਨ । ਸੇਠ ਬਿਰਲਾ ਜੀ ਨੇ ਅੱਸੀ (੮੦) ਹਜ਼ਾਰ ਰੁਪੈ ਲੰਗਰ ਜੋਗ ਦੇਣਾ ਚਾਹਿਆ ਪਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਸਮਝਾਇਆ ਕਿ :

## "ਇਹ ਗੁਰੂ ਨਾਨਕ, ਸਤਿਗੁਰੂ ਰਾਮ ਸਿੰਘ ਜੀ ਦਾ ਦਰ ਘਰ ਕਿਸੇ ਆਏ ਤੋਂ ਲੈਣ ਦੇ ਥਾਂ ਆਏ ਨੂੰ ਦੇਂਦਾ ਹੀ ਹੈ ਭਾਵੇਂ ਉਹ ਕੈਸਾ ਹੋਵੇ"

ਸੰਤ ਇੰਦ੍ਰ ਸਿੰਘ ਜੀ ਚੱਕਰਵਰਤੀ ਨੇ ਕਿਹਾ ਕਿ ਜੇ ਲੰਗਰ ਵਿਚ ਇਹ ਧਨ ਨਹੀਂ ਵਰਤਣਾ, ਸਾਧ ਸੰਗਤ ਦੇ ਸੁਖ ਜੋਗ ਮੰਦਰ ਹੀ ਪਵਾ ਦੇਣੇ ਤਾਂ ਵੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਹ ਧਨ ਪ੍ਰਵਾਨ ਨਹੀਂ ਸੀ ਕੀਤਾ ।

ਲਿਖਣ ਦਾ ਭਾਵ ਹੈ ਕਿ ਸਤਿਗੁਰੂ ਜੀ ਲੰਗਰ ਵਾਸਤੇ ਜਾਂ ਕਿਸੇ ਉਸਾਰੀ ਵਾਸਤੇ ਸਿਖਾਂ ਦੀ ਕਮਾਈ ਵਿਚੋਂ ਧਰਮ ਅਰਥ ਕੱਢੇ ਹੋਏ ਧਨ ਨੂੰ ਹੀ ਚੰਗਾ ਸਮਝਦੇ ਹਨ

ਸਾਧ ਸੰਗਤ ਜੀ, ਤੁਸੀਂ ਸਾਰੇ ਸਿਆਣੇ ਹੋ, ਤੁਸੀਂ ਗੁਰਮਤ ਅੱਛੀ ਤਰ੍ਹਾਂ ਜਾਣਦੇ ਹੋ। ਮੈਂ ਮੂਰਖ ਨੇ ਤਾਂ ਕਿਤਾਬਾਂ ਵਿਚੋਂ ਨਕਲ ਮਾਰ ਕੇ ਲਿਖ ਛਡਿਆ ਹੈ ਗਲਤੀਆਂ ਤਾਂ ਬੜੀਆਂ ਹੋਣ ਗੀਆਂ, ਸਾਧਸੰਗਤ ਅਪਣੇ ਦਿਆਲੂ ਸੁਭਾਉ ਨਾਲ ਇਸ ਫਾਨੀ ਜੀਵ ਨੂੰ ਖਿਮਾ ਕਰੇ

ਹਾਂ, ਇਕ ਅਰਜ਼ ਕਰਨ ਦੀ ਢਿਠਾਈ ਕਰਦਾ ਹਾਂ ਕਿ ਗੁਰੂ ਸਿਖ ਵਾਸਤੇ ਨਾਮ, ਦਾਨ ਅਤੇ ਇਸ਼ਨਾਨ ਤਿੰਨੇ ਹੀ ਲਾਭ ਦਾਇਕ ਹਨ। ਇਨ੍ਹਾਂ ਨਾਲ ਜਿੱਥੇ ਇਸ ਜਨਮ ਵਿਚ ਵੀ ਸੁਖ ਮਿਲਦਾ ਹੈ ਉੱਥੇ ਅੱਗਾ ਵੀ ਸੌਰ ਜਾਂਦਾ ਹੈ।

ਇਕ ਹੋਰ ਅਰਜ਼ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਅੰਨ ਦਾ ਦਾਨ ਸਭ ਤੋਂ ਵੱਡਾ ਹੈ। ਇਸ ਲਈ ਲੰਗਰ ਦੀ ਸੇਵਾ ਕਰਨੀ ਸਾਡਾ ਸਾਰਿਆਂ ਦਾ ਫਰਜ਼ ਅਤੇ ਧਰਮ ਹੈ ਅਤੇ ਜੇ ਲੰਗਰ ਸ੍ਰੀ ਭੈਣੀ ਸਾਹਿਬ ਜੀ ਦੀ ਸੇਵਾ ਕੀਤੀ ਜਾਏ ਤਾਂ ਫਿਰ ਤਾਂ ਇਸ ਦਾ ਕਹਿਣਾ ਹੈ ਕੀ!

ਅਖ਼ੀਰ ਤੇ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਪਾਵਨ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ

ਹਮਰਾ ਸਹਾਉ ਸਦਾ ਸਦ ਭੂਲਨ

ਪਰ

ਤੁਮਰੋ ਬਿਰਦੁ ਪਤਿਤ ਉਧਰਨ

ਅਨੁਸਾਰ ਸਾਡੇ ਅਉਗੁਣ ਨ ਚਿਤਾਰਦੇ ਹੋਏ ਅਪਣੇ ਦਿਆਲੂ ਅਤੇ ਦਾਨੀ ਸੁਭਾਉ ਅਨੁਸਾਰ

ਨਾਮ ਦਾਨ ਇਸ਼ਨਾਨ

ਸਿਦਕ ਭਰੋਸਾ ਬਖਸ਼ੋ

ਪ੍ਰੀਤ ਅਤੇ ਪ੍ਰਤੀਤ ਦਾ ਦਾਨ ਦਿਉ

ਅਤੇ ਸਦਾ ਅਪਣੇ ਬਣਾਈ ਰਖਹੁ

ਗਲਤੀਆਂ ਦੀ ਖਿਮਾ ਦਾ ਜਾਚਕ
ਅਤੇ
ਬਖਸ਼ਸ਼ ਦਾ ਮੰਗਤਾ

ਸੰਤੋਖ ਸਿੰਘ
ਨਾਮਧਾਰੀ